੧ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ॥
ਹਮ ਇਹ ਕਾਜ ਜਗਤ ਮੋ ਆਏ॥ ਧਰਮ ਹੇਤ ਗੁਰਦੇਵ ਪਠਾਏ॥

# ਖ਼ਾਲਸਾ ਸਮਾਚਾਰ
# Khalsa Samachar

ਸੰਸਥਾਪਕ
ਭਾਈ ਸਾਹਿਬ ਭਾਈ ਵੀਰ ਸਿੰਘ
Founded by
BHAI VIR SINGH IN 1899 A.D.

ਸਪਤਾਹਿਕ/ਨਵੀਂ ਦਿੱਲੀ
ਸਥਾਪਤ 1899 ਈ.
www.bvsss.org
ਫ਼ੀ ਪਰਚਾ 5/-

ਅੰਕ ੪੧, ਜਿਲਦ ੨੨, ੧੬-੨੨ ਅਗਸਤ ੨੦੧੨, ੧ - ੭ ਭਾਦਰੋਂ ੨੦੬੯, ਨਾਨਕਸ਼ਾਹੀ ਸੰਮਤ ੫੪੪, ਸਾਲਾਨਾ ਚੰਦਾ ਦੇਸ਼ ੨੫੦/- ਵਿਦੇਸ਼ ੨੫੦੦/-
Issue 41, Volume 22, 16-22 August 2012, Yearly Subscription India 250/-, Abroad 2500/-

# ਸਿਖਾਂ ਵਿਚ ਕੁਰਬਾਨੀ ਕਿਉਂ ਨਹੀਂ ਰਹੀ?

❖ ਭਾਈ ਸਾਹਿਬ ਭਾਈ ਵੀਰ ਸਿੰਘ

ਇਸ ਵੇਲੇ ਸਿੱਖਾਂ ਵਿਚ ਇਕ ਪ੍ਰਕਾਰ ਦੇ ਰੌਲੇ ਨੇ ਆ ਥਾਂ ਲੀਤੀ ਹੈ। ਇਕ ਹਿੱਸਾ ਤਾਂ ਗੁਰੂ ਮਹਾਰਾਜ ਜੀ ਤੇ ਨਿਸ਼ਚੇ ਭਰੋਸੇ ਵਾਲਾ ਹੈ ਅਰ ਤਨ ਮਨ ਧਨ ਗੁਰੂ ਅਰਪਨ ਕਰਨੇ ਪੁਰ ਤਿਆਰ ਬਰ ਤਿਆਰ ਹੈ, ਅਰ ਇਸ ਗਲ ਪੁਰ ਅਮਲ ਕਰਦਾ ਹੈ- 'ਪਾਂਇ ਗਹੇ ਜਬ ਤੇ ਤੁਮਰੇ ਤਬ ਤੇ ਕੋਊ ਆਂਖ ਤਰੇ ਨਹੀਂ ਆਨਜੋ'। ਇਨ੍ਹਾਂ ਲੋਕਾਂ ਦੇ ਦੋ ਹਿੱਸੇ ਹਨ: ਇਕਨਾਂ ਵਿਚ ਸਹਾਰੇ ਦਾ ਮਾਦਾ ਮੂਲੋਂ ਨਹੀਂ, ਦੂਜਿਆਂ ਵਿਚ ਸਹਾਰਾ ਤੇ ਬਰਦਾਸ਼ਤ ਹੈ। ਦੂਸਰਾ ਹਿੱਸਾ ਉਹ ਹੈ ਕਿ ਹਨ ਤਾਂ ਕੇਸ਼ਾਧਾਰੀ, ਗੁਰੂ ਮਹਾਰਾਜ ਨੂੰ ਮੰਨਦੇ ਬੀ ਹਨ। ਪਰ ਕੇਵਲ ਰਸਮ ਮਾਤ੍ਰ, ਉਂਞ ਅਨਮਤਾਂ ਦੇ ਗੋਲੇ ਬਣ ਰਹੇ ਹਨ।.....ਇਹਨਾਂ ਦੀ ਸ਼ਕਲ ਸਿੱਖਾਂ ਦੀ ਹੈ, ਕੋਈ ਕੋਈ ਕੰਮ ਬੀ ਸਿਖਾਂ ਦਾ ਹੈ, ਪਰ ਅੰਦਰੋਂ ਝੁਕਾਉ ਹੋਰ ਹੋਰ ਮਤਾਂ ਵੱਲ ਹਨ। ਇਹ ਲੋਕ ਸਿੰਘ ਧਰਮ ਨਾਲ ਐਤਨੀ ਮੁਖ਼ਾਲਫਤ ਕਰਦੇ ਹਨ ਕਿ ਤਰੱਕੀ ਦੀ ਰੁਕਾਵਟ ਦਾ ਢੇਰ ਸਾਰਾ ਕਾਰਨ ਏਹੋ ਹਨ।.....ਤੀਸਰਾ ਸਿੱਖਾਂ ਦਾ ਉਹ ਹਿੱਸਾ ਹੈ, ਜੋ ਸਿਖੀ ਅਰ ਪੁਰਾਣੀਆਂ ਬੇਮਤਲਬ ਚਾਲਾਂ ਨੂੰ ਗੁੰਨ੍ਹਕੇ ਖਿਚੜੀ ਬਣਾਇਆ ਚਾਹੁੰਦੇ ਹਨ। ਚੌਥੇ ਓਹ ਹਨ ਜੋ ਜਿਹਾ ਵੇਲਾ ਦੇਖਦੇ ਹਨ ਤੇਹੋ ਜਿਹੇ ਹੋ ਜਾਂਦੇ ਹਨ। ਆਪਣਾ ਅਨੰਦ ਲੈ ਲੈਂਦੇ ਹਨ, ਸਿਖੀ ਅਸੂਲਾਂ ਦੀ ਪਰਵਾਹ ਨਹੀਂ ਕਰਦੇ। ਇਸ ਪ੍ਰਕਾਰ ਦੇ ਰਾਮ ਰੌਲੇ ਵਿਚ ਪੰਥ ਦੀ ਤਰੱਕੀ ਰੁਕਦੀ ਹੈ, ਕਿਉਂਕਿ ਪੰਥ ਦੀ ਤਰੱਕੀ ਕੇਵਲ ਕੁਰਬਾਨੀ ਨਾਲ ਹੋ ਸਕਦੀ ਹੈ, ਅਰ ਕੁਰਬਾਨੀ ਉਪਰ ਲਿਖੀ ਰੌਲੇ ਦੀ ਦਸ਼ਾ ਵਿਚ ਨਹੀਂ ਹੋ ਸਕਦੀ।

ਕੁਰਬਾਨੀ ਕੌਣ ਕਰੇ ਤੇ ਕਿਉਂ ਕਰੇ? ਸਿੱਖ ਆਪਣੇ ਆਪ ਨੂੰ ਸਿਖੀ ਦੇ ਅੰਮ੍ਰਿਤ ਨਾਲ ਭਰੇ ਹੋਏ ਸੋਮੇ ਦੇ ਤਿਹਾਏ ਨਹੀਂ ਸਮਝਦੇ, ਸਿੱਖ ਸਿੱਖੀ ਦੇ ਸ਼ੁਕਰ ਗੁਜ਼ਾਰ ਨਹੀਂ, ਸਗੋਂ ਸਿਖ ਰਹਿਣੇ ਵਿਚ ਇਹ ਸਮਝਦੇ ਹਨ ਕਿ ਅਸੀਂ ਗੁਰੂ ਪਰ ਹਸਾਨ ਕਰ ਰਹੇ ਹਾਂ। ਇਹੋ ਕਾਰਨ ਹੈ ਕਿ ਕੁਰਬਾਨੀ ਕਰਨੇ ਵਾਲੇ ਸਿੱਖਾਂ ਵਿਚ ਘੱਟ ਨਜ਼ਰ ਪੈਂਦੇ ਹਨ, ਅਰ ਸਿੱਖੀ ਦਾ ਵਾਧਾ ਨਹੀਂ ਹੋ ਰਿਹਾ। ਸਾਨੂੰ ਯਾਦ ਹੈ ਕਿ ਇਕ ਉਪਦੇਸ਼ ਕਰਨੇ ਵਾਲੇ ਨੇ ਕਿਹਾ ਸੀ ਕਿ ਜੇ ਤੰਗ ਕਰੋਗੇ ਤਾਂ ਮੈਂ ਆਪਣੀ ਸਿਖੀ ਸੇਵਕੀ ਬਣਾ ਕੇ ਬਾਬਿਆਂ ਵਾਂਙੂ ਗੁਰੂ ਬਣ ਬੈਠਾਂਗਾ। ਅਰ ਕਈ ਕੁ ਪੁਰਸ਼ ਐਸੇ ਹੈਨ ਬੀ ਕਿ ਜਿਨ੍ਹਾਂ ਦੀ ਪਹਿਲੇ ਸਿੰਘ ਸਭਾ ਵੱਲ ਰੁਚੀ ਹੋਈ ਸੀ, ਪਰ ਕਿਸੇ ਗੱਲੇ ਨਾਰਾਜ਼ਗੀ ਮਿਲਣੇ ਕਰਕੇ ਉਨ੍ਹਾਂ ਨੇ ਆਪਣੇ ਆਪ ਨੂੰ ਗੁਰੂ ਬਣਾ ਕੇ ਸਿੰਘ ਧਰਮ ਦੀ ਮੁਖਾਲਫ਼ਤ ਸ਼ੁਰੂ ਕਰ ਦਿੱਤੀ। ਰਾਮਰਾਈਆਂ ਵਾਂਙੂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਤਾਂ ਮੰਨਦੇ ਹਨ, ਪਰ ਘੁਣ ਦੇ ਕੀੜੇ ਵਾਂਗੂ ਅੰਦਰੋਂ ਅੰਦਰ ਸਿੰਘ ਧਰਮ ਨੂੰ ਖੋਖਲਾ ਕਰ ਰਹੇ ਹਨ। ਇਨ੍ਹਾਂ ਗੱਲਾਂ ਤੋਂ ਸਿੱਧ ਹੁੰਦਾ ਹੈ ਕਿ ਜੇ ਐਸੇ ਲੋਕਾਂ ਵਿਚ ਕੁਰਬਾਨੀ ਦਾ ਮਾਦਾ ਹੁੰਦਾ ਤਾਂ ਉਨ੍ਹਾਂ ਦੀ ਦਸ਼ਾ ਇੱਕੁਰ ਪਤਿਤ ਨਾ ਹੁੰਦੀ। ਉਹ ਪੁਰਾਣੇ ਸਿੰਘਾਂ ਵਾਂਙੂ ਆਪਣੇ ਭਰਾਵਾਂ ਦੀ ਨਗੂਣੀ ਜਿਹੀ ਸਖਤੀ ਦੇ ਕਾਰਨ ਆਪਣੇ ਅਸੂਲਾਂ ਤੋਂ ਬੇਮੁਖਤਾ ਨਾ ਅਖਤਿਆਰ ਕਰਦੇ।

ਫੇਰ ਅਸੀਂ ਅਨੇਕਾਂ ਆਦਮੀ ਐਸੇ ਦੇਖਦੇ ਹਾਂ ਜੋ ਪੂਰੇ ਸਿੰਘ ਹਨ, ਪਰ ਗੁਲਾਮ ਅਨਮਤਾਂ ਦੇ ਹਨ, ਰੀਤਾਂ ਰਸਮਾਂ, ਵਿਆਹ ਸ਼ਾਦੀ ਵੇਲੇ ਓਹ ਸਿੰਘ ਧਰਮ ਨੂੰ ਪਿੱਠ ਦੇ ਦੇਂਦੇ ਹਨ। (ਤੇ ਅਨੇਕ ਗੱਲਾਂ ਐਸੀਆਂ ਕਰ ਗੁਜ਼ਰਦੇ ਹਨ ਜਿਨ੍ਹਾਂ ਦੀ ਗੁਰਮਤਿ ਵਿਚ ਆਗਜਾ ਨਹੀਂ)। ਪੁੱਛੋ ਤਾਂ ਕਾਰਣ ਇਹ ਦੱਸਦੇ ਹਨ ਕਿ ਬਰਾਦਰੀ ਗੁੱਸੇ ਹੁੰਦੀ ਹੈ, ਵਹੁਟੀ ਕਿਹਾ ਨਹੀਂ ਮੰਨਦੀ, ਭਰਾ ਅੱੜਰੇ ਹੁੰਦੇ ਹਨ, ਸਾਹੁਰੇ ਨਹੀਂ ਮੰਨਦੇ। ਭਲਾ ਜੇ ਇਨ੍ਹਾਂ ਲੋਕਾਂ ਨੇ ਧਰਮ ਦੇ ਅੰਮ੍ਰਿਤ ਨੂੰ ਛਕਿਆ ਹੁੰਦਾ ਤਾਂ ਇਨ੍ਹਾਂ ਵਿਚ ਕੁਰਬਾਨੀ ਨਾ ਹੁੰਦੀ? ਜੇ ਕੁਰਬਾਨੀ ਹੁੰਦੀ ਤਾਂ ਕਦੇ ਇਕੁੱਰ ਦੇ ਨਿਕਾਰੇ ਕਾਰਨਾਂ ਕਰਕੇ ਕੁਰਬਾਨੀ ਕਰਨੋਂ ਟਲ ਸਕਦੇ? ਗੁਰੂ ਦਾ ਸਾਕ ਸਭ ਤੋਂ ਵਧੀਕ ਪਜਾਰਾ ਸਾਕ ਹੈ। ਭਾਈ ਗੁਰਦਾਸ ਜੀ ਦਾ ਵਾਕ ਹੈ:-

**ਸਾਹੁਰੁ ਪੀਹਰੁ ਪੱਖ ਤ੍ਰੈ ਘਰੁ ਨਾਨੇਹਾਲਾ।**
**ਸਹੁਰਾ ਸਸੁ ਵਖਾਣੀਐ ਸਾਲੀ ਤੈ ਸਾਲਾ।**
**ਮਾਂ ਪਿਉ ਭੈਣਾਂ ਭਾਇਰਾ ਪਰਵਾਰ ਦੁਰਾਲਾ।**
**ਨਾਨਾ ਨਾਨੀ ਮਾਸੀਆਂ ਮਾਮੇ ਜੰਜਾਲਾ।**
**ਸੁਇਨਾ ਰੁਪਾ ਸੰਜੀਐ ਹੀਰਾ ਪਰਵਾਲਾ।**
**ਪੀਰੁ ਮੁਰੀਦਾਂ ਪਿਰਹੜੀ ਇਹੁ ਸਾਕੁ ਸੁਖਾਲਾ॥੭॥** (ਵਾਰ-੨੭)

## ਇਸ ਅੰਕ ਵਿਚ

ਫੇਰ ਗੁਰੂ ਜੀ ਆਪ ਕਥਨ ਕਰ ਗਏ ਹਨ:-

**ਗੁਰਦੇਵ ਮਾਤਾ ਗੁਰਦੇਵ ਪਿਤਾ ਗੁਰਦੇਵ ਸੁਆਮੀ ਪਰਮੇਸੁਰਾ॥ ਗੁਰਦੇਵ ਸਖਾ ਅਗਿਆਨ ਭੰਜਨੁ ਗੁਰਦੇਵ ਬੰਧਿਪ ਸਹੋਦਰਾ॥ ਗੁਰਦੇਵ ਦਾਤਾ ਹਰਿ ਨਾਮੁ ਉਪਦੇਸੈ ਗੁਰਦੇਵ ਮੰਤੁ ਨਿਰੋਧਰਾ॥ ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ ਗੁਰਦੇਵ ਪਾਰਸ ਪਰਸਪਰਾ॥ ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ ਗੁਰ ਗਿਆਨ ਮਜਨੁ ਅਪਰੰਪਰਾ॥ ਗੁਰਦੇਵ ਕਰਤਾ ਸਭਿ ਪਾਪ ਹਰਤਾ ਗੁਰਦੇਵ ਪਤਿਤ ਪਵਿਤ ਕਰਾ॥ ਗੁਰਦੇਵ ਆਦਿ ਜੁਗਾਦਿ ਜੁਗੁਜੁਗੁ ਗੁਰਦੇਵ ਮੰਤੁ ਹਰਿਜਪਿ ਉਧਰਾ॥ ਗੁਰਦੇਵ ਸੰਗਤਿ ਪ੍ਰਭ ਮੇਲਿ ਕਰਿ ਕਿਰਪਾ ਹਮ ਮੂੜ ਪਾਪੀ ਜਿਤੁ ਲਗਿ ਤਰਾ॥ ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ ਗੁਰਦੇਵ ਨਾਨਕ ਹਰਿ ਨਮਸਕਰਾ॥੧॥** (ਗਉੜੀ ਮਹਲਾ ੫ ਬਾਵਨ ਅਖਰੀ)

ਇਸ ਸਾਰੇ ਦਾ ਭਾਵ ਇਹ ਹੈ ਕਿ ਮਾਤਾ, ਪਿਤਾ, ਭਰਾ, ਸਭਨੀਂ ਥੋਕੀਂ ਸਾਨੂੰ ਗੁਰਦੇਵ ਹੈ। ਭਲਾ ਦੱਸੋ: ਜੇ ਅਸੀਂ ਗੁਰੂ ਮਹਾਰਾਜ ਨੂੰ ਇਸ ਪ੍ਰਕਾਰ ਜਾਣੀਏ ਤਦ ਕਿਉਂ ਸੰਸਾਰ ਦੀ ਕੋਈ ਰੋਕ ਸਾਨੂੰ ਗੁਰਮਤਿ ਪੂਰੀ ਕਰਨੋਂ ਰੋਕ ਸਕੇ! ਅਸੀਂ ਵਹੁਟੀ ਤੇ ਭੈਣ, ਕੁੜਮ ਤੇ ਸਾਕ, ਚਾਚੀ ਤੇ ਨਾਨੀ ਤੋਂ ਐਡਾ ਡਰਦੇ ਹਾਂ ਕਿ ਜੇ ਉਹਨਾਂ ਦੇ ਖੋਟੇ ਕੰਨ ਗੁਰਬਾਣੀ ਸੁਣਨੋਂ ਅੱਕਦੇ ਹਨ ਤਦ ਅਸੀਂ ਉਹਨਾਂ ਤੋਂ ਡਰਦੇ ਮਾਰੇ ਪਾਠ ਕਰਨਾ ਹੀ ਛਡ ਦੇਂਦੇ ਹਾਂ।.....ਕੀ ਅਸੀਂ ਸਿਖ ਹਾਂ? ਕੀ ਅਸੀਂ ਗੁਰੂ ਨੂੰ ਗੁਰੂ ਮੰਨਦੇ ਹਾਂ? ਕਦੇ ਨਹੀਂ। ਜੇ ਕਦੀ ਅਸੀਂ ਗੁਰੂ ਸਿਖੀ ਦੇ ਸੰਬੰਧ ਨੂੰ ਸਮਝੀਏ ਤਦ ਅਸੀਂ ਪਰਮੇਸ਼ੁਰ ਤੋਂ ਛੁੱਟ ਸਭ ਤੋਂ ਵਧੀਕ ਪਿਆਰਾ ਗੁਰੂ ਨੂੰ ਜਾਣੀਏ। ਹੁਣ ਗੁਰੂ ਸਾਹਿਬ ਤਾਂ ਕਹਿੰਦੇ ਹਨ ਕਿ ਗੁਰੂ ਤੋਂ ਵਧਕੇ ਤੁਹਾਨੂੰ ਹੋਰ ਕੋਈ ਨਹੀਂ, ਤੇ ਅਸੀਂ ਵਹੁਟੀ ਨੂੰ ਗੁਰੂ ਦੇ ਹੁਕਮ ਤੋਂ ਕਿਤੇ ਵਧੀਕ ਸਮਝਦੇ ਹਾਂ, ਸਾਡਾ ਤਾਤਪਰਜ ਇਹ ਨਹੀਂ ਕਿ ਵਹੁਟੀ, ਪੁਤ੍ਰ, ਸਾਕਾਂ ਅੰਗਾਂ ਨਾਲ ਲੜ ਪਵੋ, ਕੇਵਲ ਇਹ ਸਿਧਾਂਤ ਹੈ, ਕਿ ਜੇ ਕੋਈ ਗੁਰੂ ਤੋਂ ਸਾਨੂੰ ਬੇ-ਮੁਖ ਬਣਾਵੇ ਉਹ ਸਾਡਾ ਪਿਆਰਾ ਨਹੀਂ ਭਾਵੇਂ ਕਿੱਡਾ ਹੀ ਨੇੜੇ ਦਾ ਸਾਕ ਕਿਉਂ ਨਾ ਹੋਵੇ, ਕਿਉਂਕਿ 'ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ॥' (ਵਾਰ ਮਾਰੂ ਡਖਣੇ ਮ. ੫-੨੨)

ਗੁਰੂ ਲੋਕ ਪਰਲੋਕ ਦਾ ਸਹਾਈ ਹੈ, ਸਾਕ ਅੰਗ ਕੇਵਲ ਇਸ ਲੋਕ ਦੇ ਮਿੱਤ੍ਰ ਹਨ। ਸਤਿਗੁਰੂ ਸਾਥੋਂ ਆਪਣਾ ਭਲਾ ਨਹੀਂ ਚਾਹੁੰਦੇ, ਸਗੋਂ ਸਾਡਾ ਭਲਾ ਕਰਦੇ ਹਨ। ਫੇਰ ਕੋਈ ਬਦਲਾ ਨਹੀਂ ਮੰਗਦੇ, ਪਰ ਸੰਸਾਰ ਦੇ ਸਾਕ ਸਭ ਆਪਣੇ ਮਤਲਬ ਦੇ ਹਨ। ਜਿਸ ਘੜੀ ਉਨ੍ਹਾਂ ਦਾ ਮਤਲਬ ਨਾ ਹੋਵੇ ਉਸ ਵੇਲੇ ਫ੍ਰੁੱਟ। ਜੇ ਕੋਈ ਚੰਗੇ ਬੀ ਹਨ ਤਾਂ ਪਰਸਪਰ ਭਲੇ ਦੇ ਇੱਛਾਵਾਨ ਹੁੰਦੇ ਹਨ। ਪਰ ਗੁਰੂ ਨਿਰਵਾਸ ਹੈ ਅਰ ਕੇਵਲ ਸਾਡਾ ਭਲਾ ਕਰਦਾ ਹੈ। ਸਾਕਾਂ ਦਾ ਮੋਹ ਜਨਮ ਮਰਨ ਦਾ ਕਾਰਨ ਹੈ, ਗੁਰੂ ਦਾ ਮੋਹ ਮੁਕਤ ਪਦਾਰਥ ਨੂੰ ਬਖਸ਼ਦਾ ਹੈ। ਸੰਸਾਰ ਦੇ ਜੀਵ ਆਪ ਮੋਹ ਫਾਸ ਦੇ ਕੈਦੀ ਹਨ, ਕੋਈ ਕੈਦੀ ਨੂੰ ਖਲਾਸੀ ਨਹੀਂ ਦੇ ਸਕਦਾ। ਗੁਰੂ ਆਪ ਸੁਤੰਤ੍ਰ ਹੈ। ਸਿਖਾਂ ਨੂੰ ਸੁਤੰਤ੍ਰ ਕਰਦਾ ਹੈ:-

**ਆਪਿ ਮੁਕਤੁ ਮੋਕਉ ਪ੍ਰਭੁ ਮੇਲੇ.....॥** (ਮਾਰੂ ਮ:੫)

**ਆਪਿ ਮੁਕਤੁ ਮੁਕਤੁ ਕਰੈ ਸੰਸਾਰੁ॥** (ਗਉੜੀ ਸੁਖਮਨੀ)

ਇਨ੍ਹਾਂ ਕਾਰਨਾਂ ਕਰਕੇ ਗੁਰੂ ਦੀ ਆਗਜਾ ਸਭ ਤੋਂ ਸ੍ਰੇਸ਼ਟ ਹੈ, ਗੁਰੂ ਸਭ ਤੋਂ ਵਧੀਕ ਪਿਆਰਾ ਹੈ, ਹੋਰ ਜੇ ਕੋਈ ਹੈ ਸਭ ਗੁਰੂ ਤੋਂ ਹੇਠ ਹੈ, ਸਾਨੂੰ ਤਾਂ ਕਰਤਾਰ ਨੇ ਸੁਖ ਦਾ ਸਮਾਂ ਬਖਸ਼ਿਆ ਹੈ, ਕੋਈ ਤਕਲੀਫ ਨਹੀਂ, ਫੇਰ ਅਸੀਂ ਕਿਉਂ ਗੁਰੂ ਤੋਂ ਬੇਮੁਖ ਹੁੰਦੇ ਹਾਂ। ਦੇਖੋ ਪ੍ਰੇਮੀਆਂ ਨੂੰ ਕੈਸੇ ਸੰਕਟ ਪੈਂਦੇ ਹਨ, ਫੇਰ ਆਪਣੇ ਪਿਆਰੇ ਦਾ ਸੰਗ ਨਹੀਂ ਛਡਦੇ ਤੇ ਅਸੀਂ ਨਿਕਾਰੇ ਕਾਰਨਾਂ ਕਰਕੇ ਗੁਰੂ ਤੋਂ ਬੇਮੁਖ ਹੋ ਰਹੇ ਹਾਂ। ਭਾਈ ਗੁਰਦਾਸ ਜੀ ਕਹਿੰਦੇ ਹਨ:-

**ਦੀਪਕ ਜਲੈ ਪਤੰਗ ਵੰਸੁ ਫਿਰ ਦੇਖਿ ਨ ਹਟੈ। ਜਲ ਵਿਚਹੁ ਫੜਿ ਕਢੀਐ ਮਛ ਨੇਹੁ ਨ ਘਟੈ। ਘੰਡਾ ਹੇੜੈ ਮਿਰਗ ਜਿਉ ਸੁਣਿ ਨਾਦੁ ਪਲਟੈ। ਭਵਰੈ ਵਾਸੁ ਵਿਣਾਸੁ ਹੈ ਫੜਿ ਕਵਲ ਸੰਘਟੈ। ਗੁਰਮੁਖਿ ਸੁਖ ਫਲੁ ਪਿਰਮ ਰਸੁ ਬਹੁ ਬੰਧਨ ਕਟੈ। ਧੰਨੁ ਧੰਨੁ ਗੁਰ ਸਿੱਖ ਵੰਸੁ ਗੁਰਮਤਿ ਨਿਧਿ ਖਟੈ॥੨੩॥** (ਵਾਰ-੨੭)

ਇਸ ਪਉੜੀ ਵਿਚ ਸਾਫ ਦੱਸ ਦਿੱਤਾ ਹੈ ਕਿ ਜਿੱਕੁਰ ਪਤੰਗਾ ਦੀਵੇ ਪੁਰ ਸੜ ਮਰਦਾ ਹੈ। ਮੱਛੀ ਜਲ ਤੋਂ ਵਿਛੁੜਕੇ ਮਰਦੀ ਹੈ, ਮਿਰਗ ਨਾਦ ਦੇ ਪ੍ਰੇਮ ਵਿਚ ਫਾਹੀ ਤੋਂ ਨਹੀਂ ਡਰਦਾ, ਭੌਰਾ ਕੌਲ ਦੀ ਘੁੱਟ ਤੋਂ ਨਹੀਂ ਡਰਦਾ, ਤਿਵੇਂ ਸਿਖਾਂ ਨੂੰ ਗੁਰੂ ਦੇ ਪ੍ਰੇਮ ਵਿਚ ਦ੍ਰਿੜ ਹੋਣਾ ਚਾਹੀਦਾ ਹੈ, ਭਾਵੇਂ ਸੰਸਾਰ ਦੀ ਕੋਈ ਤਕਲੀਫ ਆਵੇ। ਬੱਸ ਜਦ ਇਸ ਗੱਲ ਨੂੰ ਅਸੀਂ ਸਮਝ ਲਵਾਂਗੇ ਕਿ ਸਾਡਾ ਗੁਰੂ ਦਾ ਸਬੰਧ ਕੋਈ ਖੇਲ ਮਸਕਰੀ ਨਹੀਂ, ਇਹ ਸਭ ਤੋਂ ਵਧੀਕ ਪੱਕਾ, ਪਿਆਰਾ, ਸੁਖਦਾਈ ਤੇ ਪਰਮ ਅਰਥ ਹੈ, ਤਦ ਸਾਡੇ ਵਿਚ ਕੁਰਬਾਨੀ ਆਵੇਗੀ ਤੇ ਜੇ ਅਸੀਂ ਕੇਵਲ ਲਕੀਰ ਦੇ ਫਕੀਰ ਹਾਂ, ਅਰ ਗੁਰੂ ਦੇ ਸੰਬੰਧ ਨੂੰ ਇਕ ਆਮ ਗੱਲ ਸਮਝਦੇ ਹਾਂ, ਤਦ ਫੇਰ ਉਹੋ ਗੱਲ ਸੱਚ ਹੈ 'ਕਿ ਸਿਖ ਸਿਖਣੀਆਂ ਦੇ, ਤੇ ਸਿਖਣੀਆਂ ਸਿਖਾਂ ਦੀਆਂ, ਗੁਰੂ ਦਾ ਕੋਈ ਵਿਰਲਾ'।

ਪਿਆਰੇ ਭਰਾਓ! ਗੁਰੂ ਦੇ ਅੰਮ੍ਰਿਤ ਸਰੋਵਰ ਤੋਂ ਅੰਮ੍ਰਿਤ ਛਕੋ, ਆਪ ਨੂੰ ਉਹ ਰਸ ਹੋਰਨਾਂ ਰਸਾਂ ਦਾ ਫਿੱਕਾਪਨ ਦਿਖਾਵੇ, ਫਿਰ ਆਪ ਗੁਰੂ ਦੇ ਸੱਚੇ ਪ੍ਰੇਮੀ ਹੋਕੇ ਮੂਰਖ ਸਾਕਾਂ, ਅਨਪੜ੍ਹ ਬਿਰਾਦਰੀਆਂ ਤੇ ਆਪ-ਸੁਆਰਥੀ ਮਿੱਤ੍ਰਾਂ ਦੇ ਕਹੇ ਲੱਗਕੇ ਕਦੇ ਬੀ ਗੁਰੂ ਤੋਂ ਬੇਮੁਖ ਨਾ ਹੋ ਸਕੋਗੇ। ਗੁਰੂ ਮਾਲਕ ਹੈ, ਗੁਰੂ ਪਾਲਕ ਹੈ, ਜੋ ਕੁਝ ਇਸਤ੍ਰੀ, ਪੁਤ੍ਰ, ਧਨ, ਧਾਮ ਤੁਹਾਡੇ ਪਾਸ ਹੈ, ਓਸੇ ਗੁਰੂ ਪਰਮੇਸ਼ੁਰ ਦੀ ਦਾਤ ਹੈ। ਦਾਤਾਂ ਪਾਕੇ ਦਾਤੇ ਤੋਂ ਬੇਮੁਖ ਨਾ ਹੋਵੋ। ਦੇਖੋ ਭਾਈ ਸਾਹਿਬ ਜੀ ਗੁਰੂ ਗੁਰੂ ਦੇ ਸ਼ਬਦ ਤੋਂ ਬਾਝ ਗਿਆਨ ਧਿਆਨ ਨੂੰ ਬੀ ਨਿਕੰਮਾ ਦੱਸਦੇ ਹਨ, ਹੋਰ ਕਿਸੇ ਦੀ ਕੀ ਗੱਲ ਹੈ:-

**ਵਿਣੁ ਗੁਰੁ ਹੋਰੁ ਧਿਆਨੁ ਹੈ ਸਭ ਦੂਜਾ ਭਾਉ।**
**ਵਿਣੁ ਗੁਰ ਸ਼ਬਦ ਗਿਆਨੁ ਹੈ ਫਿਕਾ ਆਲਾਉ।**
**ਵਿਣੁ ਗੁਰ ਚਰਣਾ ਪੂਜਣਾ ਸਭੁ ਕੂੜਾ ਸੁਆਉ।**
**ਵਿਣੁ ਗੁਰੁ ਬਚਨ ਜੁ ਮੰਨਣਾ ਊਰਾਂ ਪਰਥਾਉ।**
**ਸਾਧ ਸੰਗਤਿ ਵਿਣੁ ਸੰਗੁ ਹੈ ਸਭੁ ਕਚਾ ਚਾਉ।**
**ਪੀਰ ਮੁਰੀਦਾਂ ਪਿਰਹੜੀ ਜਿਣਿ ਜਾਣਨਿ ਦਾਉ॥੧੭॥** (ਵਾਰ੨੭)

(ਖਾਲਸਾ ਸਮਾਚਾਰ, 11 ਫਰਵਰੀ 1901 ਅਤੇ 12 ਮਾਰਚ 1959 'ਚੋਂ)

❑ ❑ ❑ ❑ ❑

## ਸੁਖ ਸਬੀਲੀ ਦੀ ਜਾਚ

ਅਕਲਾਂ ਵਾਲੇ ਸਾਰੇ ਸੋਹਣੇ
ਘੋੜੇ ਅਕਲ ਦੁੜਾਵਨ,
ਇਕ ਤੋਂ ਇਕ ਅੱਗੇ ਵਧ ਵਧ ਕੇ
ਟੂੱਲੇ ਸੋਚ ਲਗਾਵਨ।
ਦੁਖ ਇਨਸਾਨੀ ਹਰਨੇ ਤਾਂਈਂ
ਕਾਢੋ ਕਾਢ ਕਢਾਵਨ;
ਕਾਢਾਂ ਟੁਰਨ ਫਿਸਲ ਪਰ ਜਾਵਨ
ਦੁਖ ਸਗੋਂ ਵਧਦੇ ਜਾਵਨ।
ਮੇਰੇ ਲਾਲਨ ਰਮਜ਼ ਇਕ ਸੱਟੀ;
'ਥਿੱਲੀ ਅੰਦਰੋਂ ਕੱਢੋ,
'ਮੈਂ ਮੇਰੀ ਦੀ ਖ਼ੁਦਗਰਜ਼ੀ ਨੂੰ
ਵਰਤੋਂ ਵਿੱਚੋਂ ਛੱਡੋ।
'ਸਰਬਤ ਦਾ ਇਕ ਭਲਾ ਚਿਤਾਰੋ
ਰਹੋ ਨ ਅੱਡੋ ਅੱਡੋ;
'ਸੁੱਖ ਸਬੀਲੀ ਜਗ ਵਿਚ ਵਰਤੇ
ਆਪ ਪਾਓ ਸੁਖ ਵੰਡੋ'।

*-ਸਾਹਿਤਕ ਕਲੀਆਂ*

# ਕਿਸੁ ਭਰਵਾਸੈ ਬਿਚਰਹਿ ਭਵਨ

❖ ਡਾ. ਪਰਮਜੀਤ ਕੌਰ, ਯਮੁਨਾਨਗਰ

ਪ੍ਰਾਣੀ ਜਨਮ ਤੋਂ ਮਰਣ ਤਕ ਸਾਰੀ ਉਮਰ ਕਿਸੇ ਨਾ ਕਿਸੇ ਆਹਰ ਵਿਚ ਲੱਗਾ ਰਹਿੰਦਾ ਹੈ। ਮਨੁੱਖ ਦੇ ਆਪਣੇ ਸਹੇੜੇ ਕੰਮ ਕਦੇ ਖਤਮ ਨਹੀਂ ਹੁੰਦੇ। ਸੁਆਸਾਂ ਦੀ ਡੋਰ ਦਾ ਕੋਈ ਭਰੋਸਾ ਨਹੀਂ ਕਦੋਂ ਟੁੱਟ ਜਾਏ। ਵਿਚਾਰ ਕਰੀਏ ਕਿ ਸਾਡੇ ਸਾਰੇ ਜੀਵਨ ਦੀ ਦੌੜ-ਭੱਜ ਅਖੀਰ ਸਾਨੂੰ ਕਿੱਥੇ ਲੈ ਜਾ ਰਹੀ ਹੈ? ਅਸੀਂ ਕੀ ਖਟਿਆ ਹੈ? ਆਪਣਾ ਕੀ ਸਵਾਰਿਆ ਹੈ? ਸਾਡੇ ਹੱਥ ਅਜੇ ਤਕ ਖਾਲੀ ਤਾਂ ਨਹੀਂ? ਇਹ ਤਾਂ ਨਹੀਂ ਕਿ ਪਾਠ ਕਰਨ ਵੇਲੇ ਵੀ ਅਸੀਂ ਆਪਣੇ ਨਾਲ ਹੀ ਜੁੜੇ ਰਹਿੰਦੇ ਹਾਂ ਤਾਂ ਸਾਡੇ ਨਿਤ-ਨੇਮ, ਪਾਠ ਕਰਨ ਦਾ ਆਹਰ ਕੀ। ਇਹ ਰੁਟੀਨ ਵਰਕ ਤਾਂ ਨਹੀਂ ਬਣ ਕੇ ਰਹਿ ਗਿਆ। ਪਾਠ ਕਰਨ ਦਾ ਉਦੇਸ਼ ਕੀ ਹੈ ਇਹ ਵਿਚਾਰਨ ਦਾ ਸਾਡੇ ਕੋਲ ਸਮਾਂ ਹੀ ਨਹੀਂ ਹੈ। ਗੁਰੂ ਅਰਜਨ ਦੇਵ ਜੀ ਸਾਡੇ ਜੀਵਨ ਦੀ ਤਸਵੀਰ ਸਾਹਮਣੇ ਰੱਖਕੇ ਸਮਝਾਉਂਦੇ ਹਨ ਕਿ-

**ਛੋਡਿ ਜਾਹਿ ਸੇ ਕਰਹਿ ਪਰਾਲ॥ ਕਾਮਿ ਨ ਆਵਹਿ ਸੇ ਜੰਜਾਲ॥ ਸੰਗਿ ਨ ਚਾਲਹਿ ਤਿਨ ਸਿਉ ਹੀਤ॥ ਜੋ ਬੈਰਾਈ ਸੇਈ ਮੀਤ॥ ਐਸੇ ਭਰਮਿ ਭੁਲੇ ਸੰਸਾਰਾ॥ ਜਨਮੁ ਪਦਾਰਥੁ ਖੋਇ ਗਵਾਰਾ॥** (ਮ.੫ ਅੰਗ ੬੭੬)

ਗੁਰੂ ਸਾਹਿਬ ਸਾਡੇ ਕੋਲੋਂ ਸਵਾਲ ਪੁੱਛ ਰਹੇ ਹਨ ਕਿ ਹੇ ਮੂਰਖ! ਪ੍ਰਭੂ ਤੋਂ ਬਿਨਾਂ ਤੂੰ ਹੋਰ ਕਿਸ ਦੇ ਸਹਾਰੇ ਜਗਤ ਵਿਚ ਤੁਰਿਆ ਫਿਰਦਾ ਹੈਂ? ਹੇ ਮੂਰਖ! ਪ੍ਰਭੂ ਤੋਂ ਬਿਨਾਂ ਤੇਰਾ ਹੋਰ ਕੌਣ ਸਾਥੀ ਬਣ ਸਕਦਾ ਹੈ-

**ਕਿਸੁ ਭਰਵਾਸੈ ਬਿਚਰਹਿ ਭਵਨ॥**
**ਮੂੜ ਮੁਗਧ ਤੇਰਾ ਸੰਗੀ ਕਵਨ॥**
(ਮ.੫ ਅੰਗ ੮੯੮)

ਜੇਕਰ ਸਾਰਾ ਜੀਵਨ ਧਨ-ਪਦਾਰਥ ਜੋੜਨ, ਵੱਡੇ ਆਰਾਮਦਾਇਕ ਘਰ ਬਨਾਉਣ, ਸਮਾਜ ਵਿਚ ਇੱਜ਼ਤ ਮਾਣ- ਵਡਿਆਇਆਂ ਪ੍ਰਾਪਤ ਕਰਨ ਦੇ ਚੱਕਰ ਵਿਚ ਅਤੇ ਪਤੀ, ਪੁਤ੍ਰ, ਪਤਨੀ, ਭਾਈ-ਬੰਧੂਆਂ ਦੇ ਮੋਹ ਵਿਚ ਗੁਜ਼ਾਰ ਦਿਤਾ ਤੇ ਆਪਣੇ ਦੁਨੀਆਵੀ ਫਰਜ਼ਾਂ ਨੂੰ ਪੂਰਾ ਕਰਨ ਤੋਂ ਬਾਦ ਵੀ ਮੋਹ ਦੇ ਬੰਧਨ ਟੁੱਟੇ ਨਹੀਂ ਬਲਕਿ ਵੱਧਦੇ ਹੀ ਗਏ ਤਾਂ ਜੀਵਨ ਵਿਅਰਥ ਚਲਾ ਗਿਆ ਸਮਝਣਾ ਚਾਹੀਦਾ ਹੈ, ਕਿਉਂਕਿ ਇਹ ਸਭ ਕੁੱਝ ਆਤਮਕ ਜੀਵਨ ਦੇ ਕਿਸੇ ਕੰਮ ਨਹੀਂ ਆਉਂਦਾ-

**ਕਾਮਿ ਨ ਆਵੈ ਸੁ ਕਾਰ ਕਮਾਵੈ॥ ਆਪਿ ਬੀਜਿ ਆਪੇ ਹੀ ਖਾਵੈ॥** (ਮ.੫ ਅੰਗ ੮੫੮)

**ਬਾਬਾ ਹੋਰ ਮਤਿ ਹੋਰ ਹੋਰ॥ ਜੇ ਸਉ ਵੇਰ ਕਮਾਈਐ ਕੂੜੈ ਕੂੜਾ ਜੋਰੁ॥੧॥ ਰਹਾਉ॥ ਪੂਜ ਲਗੈ ਪੀਰੁ ਆਖੀਐ ਸਭੁ ਮਿਲੈ ਸੰਸਾਰੁ॥ ਨਾਉ ਸਦਾਏ ਆਪਣਾ ਹੋਵੈ ਸਿਧੁ ਸੁਮਾਰੁ॥ ਜਾ ਪਤਿ ਲੇਖੈ ਨਾ ਪਵੈ ਸਭਾ ਪੂਜ ਖੁਆਰੁ॥** (ਮ.੧, ਅੰਗ ੧੭)

ਮਾਇਆ ਦਾ ਮਾਣ ਕਰਨਾ ਵਿਅਰਥ ਹੈ। ਪਿਤਾ, ਪੁਤਰ, ਇਸਤ੍ਰੀ, ਆਦਿਕ ਵੀ ਅੰਤ ਵੇਲੇ ਸਹਾਈ ਨਹੀਂ ਬਣ ਸਕਦੇ। ਗੁਰੂ ਨਾਨਕ ਦੇਵ ਜੀ ਸੁਚੇਤ ਕਰ ਰਹੇ ਹਨ ਕਿ ਜੇ ਬੇਈਮਾਨੀਆਂ ਕਰਕੇ ਇਕੱਠੇ ਕੀਤੇ ਗਏ ਧਨ ਦੇ ਅੰਹਕਾਰ ਵਿਚ ਸਾਰੀ ਉਮਰ ਲੰਘਾ ਦਿੱਤੀ, ਮਨ ਵਿਸ਼ਿਆਂ ਵਿਕਾਰਾਂ ਵਿਚ ਜੁੜਿਆ ਰਹਿਆ ਤਾਂ ਬਾਹਰੋਂ ਚਾਹੇ ਕਿੰਨੀਆਂ ਸੱਚ-ਧਰਮਾਂ ਦੀਆਂ ਗੱਲਾਂ ਕਰੀ ਜਾਈਏ, ਸਾਡਾ ਕੁੱਝ ਨਹੀਂ ਸੰਵਰ ਸਕਦਾ-

**ਕਾਹੇ ਗਰਬਸਿ ਮੂੜੇ ਮਾਇਆ॥ ਪਿਤ ਸੁਤੋ ਸਗਲ ਕਾਲਤ੍ਰ ਮਾਤਾ ਤੇਰੇ ਹੋਹਿ ਨ ਅੰਤਿ ਸਖਾਇਆ॥** (ਮ.੧ ਅੰਗ ੨੩)

**ਮਤੁ ਜਾਣਸਹਿ ਗਲੀ ਪਾਇਆ॥ ਮਾਲ ਕੈ ਮਾਣੈ ਰੂਪ ਕੀ ਸੋਭਾ ਇਤੁ ਬਿਧੀ ਜਨਮੁ ਗਵਾਇਆ॥** (ਮ.੧ ਅੰਗ ੨੪)

**ਰਤਨ ਪਦਾਰਥ ਮਾਣਕਾ ਸੁਇਨਾ ਰੁਪਾ ਖਾਕੁ॥ ਮਾਤ ਪਿਤਾ ਸੁਤ ਬੰਧਪਾ ਕੂੜੇ ਸਭੇ ਸਾਕ॥ ਜਿਨਿ ਕੀਤਾ ਤਿਸਹਿ ਨ ਜਾਣਈ ਮਨਮੁਖ ਪਸੁ ਨਾਪਾਕ॥** (ਮ.੫ ਅੰਗ ੪੭)

ਜੇਕਰ ਨਾਮ ਦਾ ਸਰਮਾਇਆ ਇੱਕਠਾ ਨਹੀਂ ਕੀਤਾ ਤਾਂ ਕੁੱਝ ਵੀ ਲੇਖੇ ਨਹੀਂ ਲੱਗਦਾ-

**ਮੇਰਾ ਤਨੁ ਅਰੁ ਧਨੁ ਮੇਰਾ ਰਾਜ ਰੂਪ ਮੈ ਦੇਸੁ॥ ਸੁਤ ਦਾਰਾ ਬਨਿਤਾ ਅਨੇਕ ਬਹੁਤੁ ਰੰਗ ਅਰੁ ਵੇਸ॥ਹਰਿ ਨਾਮੁ ਰਿਦੈ ਨ ਵਸਈ ਕਾਰਜਿ ਕਿਤੈ ਨ ਲੇਖਿ॥** (ਮ.੫ ਅੰਗ ੪੭)

ਆਪਣੇ ਵਲੋਂ ਕੀਤੇ ਗਏ ਧਰਮ-ਕਰਮ ਦੇ ਆਹਰ ਵੀ ਜਦੋਂ ਬਾਕੀ ਰੁਝੇਵਿਆਂ ਵਾਂਗ ਬਣ ਜਾਂਦੇ ਹਨ। ਸਭਾ-ਸੁਸਾਇਟੀਆਂ ਬਣਾਕੇ ਸਾਲਾਂ-ਬਧੀ ਸੁਖਮਨੀ ਸਾਹਿਬ ਦੇ ਪਾਠ ਅਤੇ ਕੀਰਤਨ ਦਰਬਾਰ ਕਰਨ-ਕਰਵਾਉਣ ਤੋਂ ਬਾਅਦ ਵੀ ਜੇਕਰ ਜੀਵਨ ਵਿਚ ਬਦਲਾਓ ਨਹੀਂ ਆਉਂਦਾ, ਨਿਰਵੈਰਤਾ ਅਤੇ ਪ੍ਰੇਮ ਦੀ ਭਾਵਨਾ ਪੈਦਾ ਨਹੀਂ ਹੁੰਦੀ, ਆਪਸੀ ਝਗੜੇ ਵੱਧਦੇ ਜਾਂਦੇ ਹਨ, ਮਾਨ-ਸਨਮਾਨ ਦੇ ਚੱਕਰ ਤੋਂ ਬਾਹਰ ਨਹੀਂ ਨਿਕਲ ਸਕੇ ਤਾਂ ਇਹ ਸਾਰੇ ਆਹਰ ਕਰਮਕਾਂਡ ਬਣ ਜਾਂਦੇ ਹਨ। ਗੁਰੂ ਸਾਹਿਬ ਸਮਝਾਉਂਦੇ ਹਨ ਕਿ ਕਰਮ-ਧਰਮ ਅਤੇ ਕਰਮਕਾਂਡ ਸਾਰੇ ਬੰਧਨ ਰੂਪ ਹੀ ਹਨ ਤੇ ਚੰਗੇ ਜਾਂ ਮੰਦੇ ਕੰਮ ਭੀ ਸਰੀਰ ਨਾਲ ਜੋੜਨ ਦਾ ਵਸੀਲਾ ਹਨ। ਭਾਵ ਕਰਮਕਾਂਡ ਜਾਂ ਪੁੰਨ-ਪਾਪ ਕੀਤਿਆਂ ਜਨਮ-ਮਰਣ ਤੋਂ ਮੁਕਤੀ ਨਹੀਂ ਮਿਲ ਸਕਦੀ। ਮਮਤਾ ਤੇ ਮੋਹ ਭੀ ਬੰਧਨ ਰੂਪ ਹਨ। ਪੁਤ੍ਰ, ਇਸਤ੍ਰੀ ਆਦਿਕ ਦਾ ਪਿਆਰ ਵੀ ਕਸ਼ਟ ਦਾ ਕਾਰਨ ਹੈ। ਜਿਧਰ ਵੇਖਦਾ ਹਾਂ ਉਧਰ ਹੀ ਮਾਇਆ ਦਾ ਮੋਹ ਰੂਪ ਜੇਵੜੀ ਹੈ। ਸੱਚੇ ਨਾਮ ਤੋਂ ਬਿਨਾਂ ਅੰਨਾ ਮਨੁੱਖ ਮਾਇਆ ਦੀ ਵਰਤੋਂ 'ਚ ਹੀ ਗਲਤਾਨ ਹੈ-

**ਕਰਮ ਧਰਮ ਸਭਿ ਬੰਧਨਾ ਪਾਪੁ ਪੁੰਨ ਸਨਬੰਧੁ॥**
**ਮਮਤਾ ਮੋਹੁ ਸੁ ਬੰਧਨਾ ਪੁਤ੍ਰ ਕਲਤ੍ਰ ਸੁ ਧੰਧੁ॥**
**ਜਹ ਦੇਖਾ ਤਹ ਜੇਵਰੀ ਮਾਇਆ ਕਾ ਸਨਬੰਧੁ॥**
**ਨਾਨਕ ਸਚੇ ਨਾਮ ਬਿਨੁ ਵਰਤਣਿ ਵਰਤੈ ਅੰਧੁ॥** (ਮ. ੩ ਅੰਗ ੫੫੧)

ਸਾਰੀ ਜ਼ਿੰਦਗੀ ਜਿਸ ਸਰੀਰ ਦਾ ਮਾਣ ਕਰੀ ਜਾਈਦਾ ਹੈ। ਸਰੀਰ ਨੂੰ ਸਵਾਰਨ-ਸ਼ਿੰਗਾਰਨ, ਸੋਹਣੇ ਵਸਤ੍ਰ, ਆਭੂਸ਼ਣ, ਸਜਾਵਟ ਦਾ ਸਮਾਨ ਇਕਤ੍ਰ ਕਰਨ ਵਿਚ ਜ਼ਿੰਦਗੀ ਗੁਜ਼ਾਰ ਦਿੱਤੀ ਜਾਂਦੀ ਹੈ, ਗੁਰੂ ਸਾਹਿਬ ਸਮਝਾਉਂਦੇ ਹਨ ਕਿ ਉਹ ਕਾਇਆ ਮੈਂ ਰੁਲਦੀ ਵੇਖੀ ਹੈ। ਸਾਰਾ ਕੁੱਝ ਇੱਥੇ ਹੀ ਰਹਿ ਜਾਂਦਾ ਹੈ, ਕੁਝ ਨਾਲ ਨਹੀਂ ਜਾਂਦਾ। ਮਨ ਅੰਮ੍ਰਿਤ-ਨਾਮ ਤੋਂ ਬਿਨਾਂ ਕਦੇ ਤ੍ਰਿਪਤ ਨਹੀਂ ਹੁੰਦਾ-

**ਤੂੰ ਕਾਇਆ ਮੈ ਰੁਲਦੀ ਦੇਖੀ ਜਿਉ ਧਰ ਊਪਰਿ ਛਾਰੋ॥** (ਅੰਗ ੧੫੪)

**ਤਾਜੀ ਤੁਰਕੀ ਸੁਇਨਾ ਰੁਪਾ ਕਪੜ ਕੇਰੇ ਭਾਰਾ॥ ਕਿਸ ਹੀ ਨਾਲਿ ਨ ਚਲੇ ਨਾਨਕ ਝੜਿ ਝੜਿ ਪਏ ਗਵਾਰਾ॥ ਕੂਜਾ ਮੇਵਾ ਮੈ ਸਭ ਕਿਛੁ ਚਾਖਿਆ ਇਕੁ ਅੰਮ੍ਰਿਤੁ ਨਾਮੁ ਤੁਮਾਰਾ॥ ਦੇਦੇ ਨੀਵ ਦਿਵਾਲ ਉਸਾਰੀ ਭਸ ਮੰਦਰ ਕੀ ਢੇਰੀ॥ ਸੰਚੇ ਸੰਚਿ ਨ ਦੇਈ ਕਿਸ ਹੀ ਅੰਧੁ ਜਾਣੈ ਸਭ ਮੇਰੀ॥ ਸੋਇਨ ਲੰਕਾ ਸੋਇਨ ਮਾੜੀ ਸੰਪੈ ਕਿਸੈ ਨ ਕੇਰੀ॥** (ਮ.੧ ਅੰਗ ੧੫੪)

ਇਸ ਲਈ ਸ਼ਰੀਰ ਦਾ ਮੋਹ, ਪੁਤ੍ਰ ਕਲਤ੍ਰ ਆਦਿਕ ਦੀ ਮੋਹ ਮਮਤਾ ਅਤੇ ਵਿਸ਼ੇ ਵਿਕਾਰਾਂ ਨੂੰ ਛੋੜਨ ਦਾ ਜਤਨ ਕਰਦੇ ਹੋਏ ਸ੍ਰੀ ਗੁਰੂ ਗ੍ਰੰਥ

ਸਾਹਿਬ ਦੇ ਦਰਸਾਏ ਮਾਰਗ ਤੇ ਤੁਰਦੇ ਹੋਏ ਗੁਰੂ ਵਾਲਾ ਬਣਕੇ, ਆਪਣੇ ਅੰਦਰ ਟਿਕ ਕੇ ਇਕਾਗ੍ਰਚਿਤ ਹੋਕੇ ਪ੍ਰਭੂ ਦਾ ਸਿਮਰਨ ਕਰਨਾ ਚਾਹੀਦਾ ਹੈ। ਇਸ ਤਰ੍ਹਾਂ ਕਰਨ ਨਾਲ ਜਪ ਤਪ ਸੰਜਮ ਆਤਮਕ ਜੀਵਨ ਦੇ ਰਾਖੇ ਬਣਦੇ ਹਨ। ਅਗਿਆਨ ਰੂਪ ਹਨੇਰਾ ਦੂਰ ਹੋ ਜਾਂਦਾ ਹੈ। ਮਾਇਆ ਦੇ ਬੰਧਨ ਤੋੜਨ ਦੇ ਰਾਹ ਤੇ ਪੈ ਜਾਈਦਾ ਹੈ। ਚਿੰਤਾ-ਰਹਿਤ ਹੋਕੇ ਚੜ੍ਹਦੀ ਕਲਾ ਵਿਚ ਰਹਿਣਾ ਆ ਜਾਂਦਾ ਹੈ-

**ਬਿਖੈ ਬਿਕਾਰ ਦੁਸਟ ਕਿਰਖਾ ਕਰੇ ਇਨ ਤਜਿ ਆਤਮੈ ਹੋਇ ਧਿਆਈ॥ ਜਪੁ ਤਪੁ ਸੰਜਮੁ ਹੋਹਿ ਜਬ ਰਾਖੇ ਕਮਲੁ ਬਿਗਸੈ ਮਧੁ ਆਸ੍ਰਮਾਈ॥** (ਮ.੧ ਅੰਗ ੨੩)

**ਅੰਧੇ ਚਾਨਣੁ ਤਾ ਥੀਐ ਜਾ ਸਤਿਗੁਰੁ ਮਿਲੈ ਰਜਾਇ॥ ਬੰਧਨ ਤੋੜੈ ਸਚਿ ਵਸੈ ਅਗਿਆਨੁ ਅਧੇਰਾ ਜਾਇ॥** (ਮ.੪ ਅੰਗ ੫੫੧)

ਸੰਖੇਪ ਵਿਚ ਕਿਹਾ ਜਾ ਸਕਦਾ ਹੈ ਕਿ ਸੰਸਾਰ ਵਿਚ ਵਿਚਰਦੇ ਹੋਏ ਆਪਣੇ ਸਰੀਰ, ਧਨ-ਪਦਾਰਥਾਂ, ਰੁਤਬੇ ਜਾਂ ਸਗੇ-ਸਨਬੰਧੀਆਂ ਦੇ ਸਾਥ ਆਦਿਕ ਦਾ ਅਹੰਕਾਰ ਨਹੀਂ ਕਰਨਾ ਚਾਹੀਦਾ। ਇਹਨਾਂ ਦੇ ਭਰੋਸੇ ਸੰਸਾਰ ਵਿਚ ਵਿਚਰਦੇ ਹੋਏ ਸਦਾ ਇਹ ਯਾਦ ਰੱਖਣਾ ਚਾਹੀਦਾ ਹੈ ਕਿ ਕੁੱਝ ਵੀ ਸਦਾ ਸਾਥ ਰਹਿਣ ਵਾਲਾ ਨਹੀਂ। ਇਸ ਲਈ ਗ੍ਰਿਹਸਤ ਵਿਚ ਰਹਿੰਦੇ ਹੋਏ ਵੀ ਮਾਇਆ ਦੇ ਮੋਹ ਤੋਂ ਨਿਰਲੇਪ ਰਹਿਣ ਦਾ ਜਤਨ ਕਰਦੇ ਹੋਏ ਆਪਣੇ ਅਸਲੀ ਸਾਥੀ ਅਕਾਲ ਪੁਰਖ ਦੇ ਨਾਮ ਨੂੰ ਸਦਾ ਹਿਰਦੇ ਵਿਚ ਵਸਾਈ ਰੱਖਣਾ ਚਾਹੀਦਾ ਹੈ। ਗੁਰ ਵਾਕ ਹੈ-

**ਗ੍ਰਿਹ ਮੰਦਰ ਮਹਲਾ ਜੋ ਦੀਸਹਿ ਨਾ ਕੋਈ ਸੰਗਾਰਿ॥ ਜਬ ਲਗੁ ਜੀਵਹਿ ਕਲੀ ਕਾਲ ਮਹਿ ਜਨ ਨਾਨਕ ਨਾਮੁ ਸਮ੍ਹਾਰਿ॥**
(ਮ.੫ ਅੰਗ ੩੭੯)

ਸਦਾ ਪਰਮਾਤਮਾ ਦੀ ਸ਼ਰਣ ਵਿਚ ਰਹਿਣ ਦਾ ਸੁਭਾਉ ਬਣਾਕੇ ਇਹ ਯਾਦ ਰਖਣਾ ਚਾਹੀਦਾ ਹੈ ਕਿ ਸਾਡਾ ਆਪਣਾ ਕੁੱਝ ਵੀ ਨਹੀਂ ਹੈ। ਜੋ ਕੁੱਝ ਪ੍ਰਾਪਤ ਹੈ ਅਕਾਲਪੁਰਖ ਦੀ ਕਿਰਪਾ ਸਦਕਾ ਪ੍ਰਾਪਤ ਹੈ-

**ਸਭੁ ਕਿਛੁ ਦੇਖੈ ਤਿਸੈ ਕਾ ਜਿਨਿ ਕੀਆ ਤਨੁ ਸਾਜਿ॥ ਨਾਨਕ ਸਰਣਿ ਕਰਤਾਰ ਕੀ ਕਰਤਾ ਰਾਖੈ ਲਾਜ॥** (ਅੰਗ ੫੫੧)

ਉਹ ਵਡਭਾਗੀ ਹਨ ਜਿਹੜੇ ਇਸ ਬਿਖੜੇ ਜੀਵਨ-ਮਾਰਗ ਤੇ ਤੁਰਦੇ ਹੋਏ ਡੋਲਦੇ ਨਹੀਂ ਤੇ ਆਪਣੇ ਜਨਮ ਨੂੰ ਸਫਲ ਕਰ ਲੈਂਦੇ ਹਨ।

❑ ❑ ❑ ❑ ❑



# ਫੁਰਸਤ ਦੇ ਪਲ ਬਣੇ ਸਿਰਜਨਾ ਦਾ ਆਧਾਰ-ਸੜਕਨਾਮਾ

ਨਵੀਂ ਦਿੱਲੀ, 4.8.12 : ਭਾਈ ਵੀਰ ਸਿੰਘ ਸਾਹਿਤ ਸਦਨ ਤੇ ਪੰਜਾਬੀ ਅਕਾਦਮੀ ਦਿੱਲੀ ਦੇ ਮਿਲਵੇਂ ਸਹਿਯੋਗ ਰਾਹੀਂ ਸਾਹਿਤਕ ਮਿਲਣੀ ਅਗਸਤ ਦੇ ਅੰਤਰਗਤ 'ਮੀਟ ਦ ਆਥਰ' ਪ੍ਰੋਗਰਾਮ 'ਚ ਬਲਦੇਵ ਸਿੰਘ ਸੜਕਨਾਮਾ ਨੇ ਆਪਣੇ ਵਿਚਾਰ ਸਰੋਤਿਆਂ ਸਨਮੁਖ ਰਖੇ। ਉਨ੍ਹਾਂ ਸਾਹਿਤ ਸਿਰਜਨਾ ਦੇ ਪ੍ਰੇਰਨਾ ਸ੍ਰੋਤਾਂ ਦੀ ਗਲ ਕਰਦਿਆਂ ਜ਼ਿੰਦਗੀ ਦੇ ਉਨ੍ਹਾਂ ਵਿਹਲੇ ਪਲਾਂ ਨੂੰ ਚੇਤਿਆ ਜਿਸ ਵਿਚ ਉਨ੍ਹਾਂ ਸਾਹਿਤ ਸਿਰਜਣਾ ਕੀਤੀ। ਸਾਧਾਰਨ ਕਿਰਤੀ ਪਰਿਵਾਰ 'ਚ ਜਨਮੇ ਤੇ ਕਿੱਤੇ ਵਜੋਂ ਅਧਿਆਪਕ ਰਹੇ ਬਲਦੇਵ ਸਿੰਘ ਨੇ ਵਧੇਰੇ ਅਰਥ ਕਮਾਉਣ ਦੀ ਲਾਲਸਾ ਤਹਿਤ ਕੋਲਕਾਤਾ ਵਲ ਰੁੱਖ ਕੀਤਾ ਤੇ ਟਰਾਂਸਪੋਰਟਰ ਬਣੇ। ਪਰ ਸਾਹਿਤ ਪੜ੍ਹਨ ਦੀ ਲਗਨ ਬਚਪਨ ਤੋਂ ਹੀ ਸੀ ਸੋ ਕੰਮਕਾਰ ਦੇ ਰੁਝੇਵਿਆਂ 'ਚ ਵੀ ਬਚਦਾ ਵਕਤ ਸਾਹਿਤ ਪੜਨ ਦੇ ਲੇਖੇ ਲਗਦਾ।



'ਮੀਟ ਦ ਆਥਰ' ਪ੍ਰੋਗਰਾਮ'ਚ ਮੁਖ-ਵਕਤਾ ਬਲਦੇਵ ਸਿੰਘ ਸੜਕਨਾਮਾ ਆਪਣਾ ਵਿਆਖਿਆਨ ਦੇਂਦੇ ਹੋਏ, ਨਾਲ ਸੁਸ਼ੋਭਿਤ ਹਨ ਸਭਾ ਦੇ ਪ੍ਰਧਾਨ ਡਾ. ਜਸਵੰਤ ਸਿੰਘ ਨੇਕੀ।

ਕੋਲਕਾਤਾ ਦੇ ਬੰਗਾਲੀ ਸੱਭਿਆਚਾਰ ਅਤੇ ਡਰਾਈਵਰੀ ਤੇ ਟਰਾਂਸਪੋਰਟ ਜੀਵਨ ਦੇ ਮਿਲੇ ਅਨੁਭਵਾਂ 'ਚੋਂ ਸਾਹਿਤ ਪੜ੍ਹਨ ਦਾ ਚੇਟਕ ਅਖੀਰ ਕਾਗਜ਼ਾਂ ਦਾ ਭਾਈਵਾਲ ਬਣਿਆ ਤੇ ਅਨੇਕਾਂ ਖੂਬਸੂਰਤ ਨਾਵਲ ਤੇ ਕਹਾਣੀਆਂ ਆਪਨੇ ਲਿਖੀਆਂ ਜੋ ਸਮੇਂ-ਸਮੇਂ ਤੇ ਰਸਾਲਿਆਂ ਵਿਚ ਛਪਦੀਆਂ ਰਹੀਆਂ। ਦੂਜਾ ਹੀਰੋਸ਼ੀਮਾ, ਲਾਲ ਬੱਤੀ, ਅੰਨਦਾਤਾ, ਪੰਜਵਾਂ ਸਾਹਿਬਜ਼ਾਦਾ, ਸਤਲੁਜ ਵਹਿੰਦਾ ਰਿਹਾ ਆਪਦੇ ਪ੍ਰਸਿੱਧ ਨਾਵਲ ਹਨ। ਸੜਕਨਾਮਾ ਨਾਂ ਨਾਲ ਮਸ਼ਹੂਰ ਬਲਦੇਵ ਸਿੰਘ ਨੇ ਇਨ੍ਹਾਂ ਸਭ ਅਨੁਭਵਾਂ ਦਾ ਜ਼ਿਕਰ ਸਰੋਤਿਆਂ ਨਾਲ ਕੀਤਾ। ਵਿਚਾਰ ਚਰਚਾ 'ਚ ਦਰਸ਼ਨ ਸਿੰਘ, ਡਾ. ਮੋਹਨਜੀਤ, ਦੀਪ ਜਗਦੀਪ ਸਿੰਘ, ਡਾ. ਸਵਰਾਜਬੀਰ, ਡਾ. ਕਰਨਜੀਤ ਸਿੰਘ ਨੇ ਭਾਗ ਲੈਂਦਿਆਂ ਆਪਨੂੰ ਕਈ ਅਹਿਮ ਸੁਆਲ ਕੀਤੇ ਜਿਨ੍ਹਾਂ ਦਾ 'ਸੜਕਨਾਮਾ' ਨੇ ਬਹੁਤ ਸਹਿਜ ਭਾਵ ਨਾਲ ਜੁਆਬ ਦਿੱਤਾ। ਅਖੀਰ 'ਚ ਸਭਾ ਦੇ ਪ੍ਰਧਾਨ ਡਾ. ਜਸਵੰਤ ਸਿੰਘ ਨੇਕੀ ਨੇ ਆਪ ਵੱਲੋਂ ਪੰਜਾਬੀ ਸਾਹਿਤ ਨੂੰ ਦਿਤੀਆਂ ਅਮੁਲੀਆਂ ਰਚਨਾਵਾਂ ਤੇ ਕੀਤੇ ਸਹਿਜ ਵਿਖਿਆਨ ਦੀ ਸਲਾਹੁਤਾ ਕੀਤੀ। ਕਾਵਿਕ ਸੱਚ, ਇਤਿਹਾਸਕ ਸੱਚ, ਗਲਪੀ ਸੱਚ, ਜੀਵਨ ਸੱਚ ਆਦਿ ਬਾਰੇ ਗਲ ਕਰਦਿਆਂ ਅਖੀਰ ਉਸ ਐਬਸੋਲਿਊਟ ਸੱਚ ਦੀ ਗਲ ਆਪਨੇ ਕੀਤੀ ਜੋ ਖੋਜ, ਉਦਮ ਤੇ ਕਰਣੀ ਦਾ ਵਿਸ਼ਾ ਹੀ ਨਹੀਂ, ਮੌਜੂਦ ਸਾਹਿਤ ਪਰੰਪਰਾ 'ਚ ਲੇਖਕ ਦੀ ਅਗਲੀ ਸਾਹਿਤ ਰਚਨਾ ਦਾ ਸੋਮਾ ਵੀ ਹੋ ਸਕਦੈ। ਡਾ. ਨੇਕੀ ਦੇ ਇਨ੍ਹਾਂ ਸ਼ਬਦਾਂ ਤੋਂ ਪਿਛੋਂ ਪੰਜਾਬੀ ਅਕਾਦਮੀ ਦੇ ਸਕੱਤਰ ਡਾ. ਰਵੇਲ ਸਿੰਘ ਨੇ ਮੁਖ ਵਕਤਾ ਬਲਦੇਵ ਸਿੰਘ ਸੜਕਨਾਮਾ, ਸਭਾ ਦੇ ਪ੍ਰਧਾਨ ਡਾ. ਜਸਵੰਤ ਸਿੰਘ ਨੇਕੀ ਅਤੇ ਆਏ ਸਭ ਵਿਦਵਾਨ ਸਰੋਤਿਆਂ ਦਾ ਦਿਲੋਂ ਧੰਨਵਾਦ ਕੀਤਾ।

❑ ❑ ❑ ❑ ❑

## ਗ਼ਦਰ ਲਹਿਰ ਦਾ ਅਣਗੌਲਿਆ ਸ਼ਹੀਦ

# ਬਾਬੂ ਹਰਨਾਮ ਸਿੰਘ ਕਾਹਰੀ ਸਾਹਰੀ

❖ ਡਾ. ਹਰਬੰਸ ਸਿੰਘ ਚਾਵਲਾ

ਦੇਸ਼ ਦੀ ਆਜ਼ਾਦੀ ਲਈ ਆਪਣਾ ਸਭ ਕੁਝ ਨਿਛਾਵਰ ਕਰ ਦੇਣ ਵਾਲਾ ਬਾਬੂ ਹਰਨਾਮ ਸਿੰਘ ਕਾਹਰੀ ਸਾਹਰੀ ਪੰਜਾਬ ਦੇ ਉਨ੍ਹਾਂ ਮੁਢੱਲੇ ਸੁਤੰਤਰਤਾ ਸੰਗ੍ਰਾਮੀਆਂ ਵਿਚੋਂ ਸੀ ਜਿਸ ਨੇ ਅਮਰੀਕਾ, ਕੈਨੇਡਾ, ਚੀਨ, ਜਾਪਾਨ, ਸਿਆਮ (ਥਾਈਲੈਂਡ) ਅਤੇ ਬਰਮਾ ਵਿਚ ਵਸਦੇ ਪਰਵਾਸੀ ਭਾਰਤੀਆਂ ਵਿਚ ਰਾਸ਼ਟਰ ਦੀ ਭਾਵਨਾ ਨੂੰ ਜਗਾ ਕੇ ਇਕ ਅਜਿਹੇ 'ਗ਼ਦਰ' ਲਈ ਜ਼ਮੀਨ ਤਿਆਰ ਕੀਤੀ ਜਿਸਦਾ ਨਿਸ਼ਾਨਾਂ ਅੰਗਰੇਜ਼ਾਂ ਨੂੰ ਦੇਸ਼ ਚੋਂ ਬਾਹਰ ਕੱਢਣਾ ਅਤੇ ਭਾਰਤ ਨੂੰ ਆਜ਼ਾਦ ਕਰਵਾਉਣਾ ਸੀ। ਮਾਂਡਲੇ ਜੇਲ੍ਹ ਵਿਚ ਚਲਾਏ ਗਏ ਕੇਸ ਦੇ ਜੱਜਾਂ ਅਨੁਸਾਰ ਉਹ ਅਮਰੀਕਾ ਦੇ ਖ਼ਤਰਨਾਕ ਗ਼ਦਰੀ ਲੀਡਰਾਂ ਵਿਚੋਂ ਸੀ। ਅੰਗਰੇਜ਼ਾਂ ਵਿਰੁੱਧ ਬਗ਼ਾਵਤ ਉਕਸਾਨ ਦੇ ਦੋਸ਼ ਵਿਚ ਉਸਨੂੰ 14 ਅਗਸਤ 1914 ਨੂੰ ਫ਼ਾਂਸੀ ਦੇ ਦਿੱਤੀ ਗਈ। ਉਹ ਬੜਾ ਸਿਆਣਾ, ਜੁਸ਼ੀਲਾ ਤੇ ਪੱਕਾ ਦੇਸ਼ ਭਗਤ ਸੀ।

ਬਾਬੂ ਹਰਨਾਮ ਸਿੰਘ ਦਾ ਜਨਮ ਜ਼ਿਲ੍ਹਾ ਹੁਸ਼ਿਆਰਪੁਰ ਦੇ ਇਕ ਗੁਮਨਾਮ ਜਹੇ ਪਿੰਡ ਕਾਹਰੀ ਸਾਹਰੀ ਵਿਚ ਸ੍ਰ. ਲਾਭ ਸਿੰਘ ਦੇ ਘਰ ਹੋਇਆ। ਉਸਦੀ ਮਾਤਾ ਦਾ ਨਾਮ ਚੰਦ ਕੌਰ ਸੀ। ਉਸਨੇ ਮੁਢੱਲੀ ਵਿੱਦਿਆ ਆਪਣੇ ਪਿੰਡ ਵਿਚ ਹੀ ਹਾਸਲ ਕੀਤੀ। ਉਹ ਪੜ੍ਹਾਈ ਵਿਚ ਬੜਾ ਤੇਜ਼ ਅਤੇ ਤੀਖਣ ਬੁੱਧੀ ਵਾਲਾ ਬਾਲਕ ਸੀ। ਪਰ ਨੇੜੇ ਤੇੜੇ ਉਚੇਰੀ ਵਿੱਦਿਆ ਦਾ ਕੋਈ ਯੋਗ ਪ੍ਰਬੰਧ ਨਾ ਹੋਣ ਕਰਕੇ ਉਸਨੇ ਮਿਡਲ ਦਾ ਇਮਤਿਹਾਨ ਪਾਸ ਕਰਨ ਮਗਰੋਂ ਪੜ੍ਹਾਈ ਛੱਡ ਦਿੱਤੀ ਤੇ ਫ਼ੌਜ ਦੇ ਰਸਾਲਾ ਨੰਬਰ 30 ਵਿਚ 11 ਰੁਪੈ ਮਹੀਨੇ ਤੇ ਭਰਤੀ ਹੋ ਗਿਆ। ਉਦੋਂ ਉਸ ਦੀ ਉਮਰ 16 ਸਾਲ ਦੀ ਸੀ। ਫ਼ੌਜ ਵਿਚ ਉਸਦੀ ਮੁਲਾਕਾਤ ਬਲਵੰਤ ਸਿੰਘ ਨਾਲ ਹੋਈ। ਹਰਨਾਮ ਸਿੰਘ ਉਸਦੇ ਰਾਸ਼ਟਰਵਾਦੀ ਵਿਚਾਰਾਂ ਤੋਂ ਬਹੁਤ ਪ੍ਰਭਾਵਿਤ ਹੋਇਆ। ਉਸ ਨੇ ਅੰਗਰੇਜ਼ਾਂ ਦੀ ਨੌਕਰੀ ਛੱਡ ਦੇਣ ਦਾ ਵਿਚਾਰ ਬਣਾਇਆ ਤੇ ਕੇਵਲ ਡੇਢ ਸਾਲ ਤਕ ਫ਼ੌਜ ਵਿਚ ਰਹਿਣ ਮਗਰੋਂ ਉਹ ਅਸਤੀਫ਼ਾ ਦੇ ਕੇ ਵਾਪਸ ਪਿੰਡ ਪਰਤ ਆਇਆ। ਪਿੰਡ ਪਹੁੰਚ ਕੇ ਉਹ ਪਿਤਾ ਦੇ ਕੰਮ ਵਿਚ ਹੱਥ ਵਟਾਉਣ ਲਗ ਪਿਆ। 1905 ਅਤੇ 1907 ਦੇ ਵਿਚਕਾਰ ਜਦੋਂ ਕਿਸਾਨ ਅੰਦੋਲਨ ਨੇ ਜ਼ੋਰ ਪਕੜਿਆ ਤਾਂ ਉਹ ਭਾਵਨਾਤਮਕ ਤੌਰ ਤੇ ਇਸ ਅੰਦੋਲਨ ਨਾਲ ਜੁੜ ਗਿਆ। ਸ੍ਰ. ਅਜੀਤ ਸਿੰਘ ਦੀਆਂ ਤਕਰੀਰਾਂ ਅਤੇ ਲਾਲ ਚੰਦ 'ਫ਼ਲਕ' ਦੇ ਕੌਮੀ ਤਰਾਨਿਆਂ ਨੇ ਉਸ ਦੇ ਮਨ ਵਿਚ ਅਜਿਹੀ ਹਲਚਲ ਪੈਦਾ ਕੀਤੀ ਕਿ ਉਸਨੇ ਇਹ ਫ਼ੈਸਲਾ ਕਰ ਲਿਆ ਕਿ ਚਾਹੇ ਉਹ ਦੇਸ਼ ਵਿਚ ਰਹੇ ਜਾਂ ਵਿਦੇਸ਼ਾਂ ਵਿਚ, ਉਹ ਆਪਣਾ ਸਾਰਾ ਜੀਵਨ ਦੇਸ਼ ਨੂੰ ਆਜ਼ਾਦ ਕਰਵਾਉਣ ਲਈ ਅਰਪਿਤ ਕਰ ਦੇਵੇਗਾ। ਨੌਕਰੀ ਛੱਡ ਕੇ ਆਉਣ ਮਗਰੋਂ, ਪਿੰਡ ਵਿਚ ਰਹਿੰਦਿਆਂ ਉਸਨੇ ਕੁਝ ਪੈਸਾ ਇਕੱਠਾ ਕੀਤਾ ਤੇ ਹਾਂਗ ਕਾਂਗ ਲਈ ਰਵਾਨਾ ਹੋ ਗਿਆ ਤੇ ਉਥੇ ਇਕ ਟ੍ਰਾਮ ਕੰਪਨੀ ਵਿਚ ਨੌਕਰੀ ਕਰ ਲਈ।

ਵੀਹਵੀਂ ਸਦੀ ਦੇ ਸ਼ੁਰੂ ਵਿਚ ਭਾਰਤੀ ਮੂਲ ਦੇ ਲੋਕਾਂ ਲਈ ਵਿਦੇਸ਼ਾਂ ਵਿਚ ਜਾਣ ਲਈ ਇਮੀਗ੍ਰੇਸ਼ਨ ਕਾਨੂੰਨ ਬੜੇ ਸਖ਼ਤ ਸਨ। ਅਮਰੀਕਾ ਅਤੇ ਕੈਨੇਡਾ ਆਦਿ ਦੇਸ਼ਾਂ ਦੇ ਇਮੀਗ੍ਰੇਸ਼ਨ ਵਿਭਾਗਾਂ ਵਲੋਂ ਭਾਰਤੀਆਂ ਨੂੰ ਬੜਾ ਤੰਗ ਅਤੇ ਪ੍ਰੇਸ਼ਾਨ ਕੀਤਾ ਜਾਂਦਾ ਸੀ। ਜਿਨ੍ਹਾਂ ਦੇਸ਼ਾਂ ਦੀਆਂ ਸਰਕਾਰਾਂ ਅੰਗਰੇਜ਼ਾਂ ਦੇ ਅਧੀਨ ਸਨ ਉਨ੍ਹਾਂ ਦੇਸ਼ਾਂ ਵਿਚ ਭਾਰਤੀਆਂ ਨੂੰ ਨਫ਼ਰਤ ਦੀ ਨਿਗਾਹ ਨਾਲ ਵੇਖਿਆ ਅਤੇ ਉਨ੍ਹਾਂ ਨਾਲ ਬੜਾ ਮਾੜਾ ਸਲੂਕ ਕੀਤਾ ਜਾਂਦਾ ਸੀ। ਪ੍ਰਦੇਸਾਂ ਵਿਚ ਪਹੁੰਚਣ ਵਾਲੇ ਭਾਰਤੀ ਇਹੋ ਜਿਹੇ ਵਿਤਕਰੇ ਪੂਰਨ ਵਿਹਾਰ ਤੋਂ ਬਹੁਤ ਦੁੱਖੀ ਹੁੰਦੇ ਸਨ ਤੇ ਉਨ੍ਹਾਂ ਦੇ ਮਨ ਵਿਚ ਇਹ ਵਿਚਾਰ ਪੈਦਾ ਹੋਣਾ ਕੁਦਰਤੀ ਸੀ ਕਿ ਇਸ ਸਾਰੀ ਸਥਿਤੀ ਦਾ ਮੂਲ ਕਾਰਨ ਦੇਸ਼ ਦੀ ਗੁਲਾਮੀ ਸੀ। ਉਹ ਮਹਿਸੂਸ ਕਰਦੇ ਸਨ ਕਿ ਜਿਤਨੀ ਦੇਰ ਤਕ ਦੇਸ਼ ਆਜ਼ਾਦ ਨਹੀਂ ਹੋ ਜਾਂਦਾ ਉਤਨੀ ਦੇਰ ਤਕ ਇਸ ਸਥਿਤੀ ਵਿਚ ਕੋਈ ਪ੍ਰੀਵਰਤਨ ਹੋਣਾ ਸੰਭਵ ਨਹੀਂ।

ਕੈਨੇਡਾ ਜਾਣ ਵਾਲੇ ਬਹੁਤ ਸਾਰੇ ਭਾਰਤੀ ਰਾਹ ਵਿਚ ਹਾਂਗ ਕਾਂਗ ਰੁਕ ਜਾਇਆ ਕਰਦੇ ਸਨ। ਕਈ ਵੇਰ ਉਨ੍ਹਾਂ ਕੋਲ ਇਤਨਾ ਵੀ ਪੈਸਾ ਨਹੀਂ ਸੀ ਬਚਦਾ ਕਿ ਉਹ ਆਪਣਾ ਸਫ਼ਰ ਅਗੇ ਜਾਰੀ ਰੱਖ ਸਕਣ ਜਾਂ ਫ਼ਿਰ ਵਾਪਸ ਸੁਦੇਸ਼ ਪਰਤ ਜਾਣ। ਹਰਨਾਮ ਸਿੰਘ ਨੂੰ ਅਜਿਹੇ ਭਾਰਤੀਆਂ ਤੇ ਬੜਾ ਤਰਸ ਆਉਂਦਾ। ਕਈ ਵਾਰ ਉਹ ਉਨ੍ਹਾਂ ਨੂੰ ਆਪਣੇ ਘਰ ਵਿਚ ਰੱਖ ਲੈਂਦਾ ਤੇ ਆਪਣੀ ਨੌਕਰੀ 'ਚੋਂ ਬਚਾਏ ਹੋਏ ਪੈਸਿਆਂ ਨਾਲ ਉਨ੍ਹਾਂ ਦੀ ਮਦਦ ਕਰਦਾ ਰਹਿੰਦਾ। ਕੁਝ ਸਮਾਂ ਹਾਂਗ ਕਾਂਗ ਰਹਿਣ ਮਗਰੋਂ ਹਰਨਾਮ ਸਿੰਘ ਦਸੰਬਰ 1907 ਵਿਚ ਕੈਨੇਡਾ ਚਲਾ ਗਿਆ। ਉਦੋਂ ਹਰਨਾਮ ਸਿੰਘ ਦੀ ਆਯੂ ਮਸਾਂ 20 ਸਾਲ ਦੀ ਸੀ। ਆਪਣੇ ਮਿੱਠੇ ਅਤੇ ਠੰਡੇ ਸੁਭਾ ਕਾਰਨ ਉਹ ਛੇਤੀ ਹੀ ਉਥੇ ਗਏ ਭਾਰਤੀਆਂ ਵਿਚ ਹਰਮਨ ਪਿਆਰਾ ਹੋ ਗਿਆ। ਉਸਨੂੰ ਫ਼ੌਜ ਦੀ ਨੌਕਰੀ ਸਮੇਂ ਮਿਲਿਆ ਬਲਵੰਤ ਸਿੰਘ ਵੀ ਕੈਨੇਡਾ ਪਹੁੰਚ ਚੁਕਾ ਸੀ। ਡਾ. ਐਚ.ਕੇ. ਪੁਰੀ ਅਨੁਸਾਰ ਐਸ ਵੇਲੇ ਕੁਝ ਹੋਰ ਨੌਜਵਾਨ ਜੋ ਵੈਨਕੂਵਰ (ਕੈਨੇਡਾ) ਵਿਚ ਕ੍ਰਾਂਤੀਕਾਰੀ ਗਤੀਵਿਧੀਆਂ ਵਿਚ ਲਗੇ ਹੋਏ ਸਨ ਉਨ੍ਹਾਂ ਵਿਚ 23 ਸਾਲਾਂ ਦਾ ਬੰਗਾਲੀ ਯੁਵਕ ਤਾਰਕਨਾਥ, ਸੁਰਿੰਦਰ ਮੋਹਨ ਬੋਸ ਅਤੇ ਭਾਰਤ ਦੇ ਉੱਤਰ-ਪੱਛਮੀ ਪ੍ਰਾਂਤ 'ਚੋਂ ਆਇਆ ਜੀ.ਡੀ. ਕੁਮਾਰ ਸ਼ਾਮਲ ਸਨ। ਕ੍ਰਾਂਤੀਕਾਰੀ ਵਿਚਾਰਧਾਰਾ ਰੱਖਣ ਵਾਲੇ ਹਰਨਾਮ ਸਿੰਘ ਦਾ ਇਨ੍ਹਾਂ ਦੇ ਸੰਪਰਕ ਵਿਚ ਆ ਜਾਣਾ ਸੁਭਾਵਕ ਸੀ। ਉਹ ਕੈਨੇਡਾ ਪਹੁੰਚਦਿਆਂ ਹੀ ਆਪਣੇ ਮਿਸ਼ਨ ਵਿਚ ਜੁੱਟ ਗਿਆ। ਇਕ ਸਾਲ ਤਕ ਵਿਕਟੋਰੀਆ (ਕੈਨੇਡਾ) ਰਹਿਣ ਮਗਰੋਂ ਉਹ ਅਮਰੀਕਾ ਆ ਗਿਆ। ਏਥੇ ਆਕੇ ਉਸਨੇ ਸੀਆਟਲ ਦੇ ਇਕ ਸਕੂਲ ਵਿਚ ਦਾਖ਼ਲਾ ਲੈ ਲਿਆ। ਪੜ੍ਹਾਈ ਦੇ ਦੌਰਾਨ ਉਸਨੇ ਅਮਰੀਕਾ ਦੀ ਆਜ਼ਾਦੀ ਦੇ ਸੰਘਰਸ਼ ਬਾਰੇ ਡੂੰਘਾ ਅਧਿਐਨ ਕੀਤਾ ਤੇ ਇਸ ਨਤੀਜੇ ਤੇ ਪਹੁੰਚਿਆ ਕਿ ਅਸੀਂ ਵੀ ਅਮ੍ਰੀਕਨਾਂ ਵਾਂਗ ਸੰਗਠਿਤ ਹੋਕੇ ਸਸ਼ਸਤ੍ਰ ਕ੍ਰਾਂਤੀ ਨਾਲ ਅੰਗਰੇਜ਼ਾਂ ਦੀ ਗੁਲਾਮੀ ਤੋਂ ਨਜਾਤ ਪਾ ਸਕਦੇ ਹਾਂ।

ਹਰਨਾਮ ਸਿੰਘ ਬੜਾ ਸੂਝਵਾਨ ਅਤੇ ਬਹੁਤ ਪੜ੍ਹਿਆ ਲਿਖਿਆ ਨੌਜਵਾਨ ਸੀ। ਉਹ ਬੜੀ ਸ਼ੁਧ ਅਤੇ ਪ੍ਰਭਾਵਸ਼ਾਲੀ ਅੰਗਰੇਜ਼ੀ ਵਿਚ ਗੱਲ ਬਾਤ ਕਰ ਸਕਦਾ ਸੀ। ਉਸਦੀ ਅਜਿਹੀ ਪ੍ਰਪੱਕਤਾ ਅਤੇ ਬਹੁਪੱਖੀ ਗਿਆਨ ਕਰਕੇ ਸਾਥੀ ਮਿੱਤਰ ਉਸਨੂੰ 'ਬਾਬੂ' ਹਰਨਾਮ ਸਿੰਘ ਕਹਿ ਕੇ ਪੁਕਾਰਨ ਲਗ ਪਏ ਸਨ।

ਅਮਰੀਕਾ ਵਿਚ ਤਿੰਨ ਸਾਲ ਦੀ ਪੜ੍ਹਾਈ ਪੂਰੀ ਕਰਨ ਮਗਰੋਂ ਹਰਨਾਮ ਸਿੰਘ ਨੂੰ ਇੰਡੀਅਨ ਟ੍ਰੇਡਿੰਗ ਕੰਪਨੀ ਵਿਚ ਨੌਕਰੀ ਮਿਲ ਗਈ ਜਿਸਦਾ ਉਹ ਬਾਅਦ ਵਿਚ ਸਰਪ੍ਰਸਤ ਵੀ ਬਣਿਆ ਤੇ ਕੰਪਨੀ ਨੇ ਚੰਗਾ ਮੁਨਾਫਾ ਕਮਾਇਆ

ਪਰ ਆਖਰ ਹਰਨਾਮ ਸਿੰਘ ਨੂੰ ਝੂਠੇ ਦੋਸ਼ਾਂ ਤਹਿਤ ਇਹ ਕੰਪਨੀ ਛੱਡਣੀ ਪਈ।

ਅਜੇ 'ਗਦਰ ਲਹਿਰ' ਦਾ ਮੁੱਢ ਨਹੀਂ ਸੀ ਬੱਝਿਆ। ਹਰਨਾਮ ਸਿੰਘ ਨੇ ਆਪਣੇ ਦੇਸ਼ ਵਾਸੀਆਂ ਨੂੰ ਸੰਗਠਿਤ ਕਰਨ ਅਤੇ ਉਨ੍ਹਾਂ ਨੂੰ ਅੰਗਰੇਜ਼ੀ ਰਾਜ ਦੀਆਂ ਵਧੀਕੀਆਂ ਪ੍ਰਤੀ ਜਾਗ੍ਰਿਤ ਕਰਨ ਲਈ ਅੰਗਰੇਜ਼ੀ ਵਿਚ ਇਕ ਪਰਚਾ ਕੱਢਣਾ ਸ਼ੁਰੂ ਕੀਤਾ ਜਿਸਦਾ ਨਾਮ 'ਦੀ ਹਿੰਦੁਸਤਾਨ' ਰਖਿਆ ਗਿਆ। ਉਸਨੇ ਅਮਰੀਕਾ ਅਤੇ ਕੈਨੇਡਾ ਵਿਚ ਸਥਾਪਿਤ ਭਾਰਤੀ ਸੰਗਠਨਾਂ ਵਿਚ ਵੀ ਭਾਗ ਲੈਣਾ ਸ਼ੁਰੂ ਕਰ ਦਿੱਤਾ ਜਿਨ੍ਹਾਂ ਦਾ ਨਿਸ਼ਾਨਾ ਦੇਸ਼ ਵਿਚੋਂ ਅੰਗਰੇਜ਼ਾਂ ਨੂੰ ਬਾਹਰ ਕੱਢਣਾ ਸੀ। ਆਪਣੇ ਪਰਚੇ ਵਿਚ ਛਪੇ ਉਸਦੇ ਲੇਖ ਬੜੇ ਧੜਲੇਦਾਰ ਅਤੇ ਅੰਗਰੇਜ਼ੀ-ਸਾਮਰਾਜ ਵਿਰੋਧੀ ਹੋਇਆ ਕਰਦੇ ਸਨ। ਇਸੇ ਕਰਕੇ ਕੈਨੇਡਾ ਦੀ ਸਰਕਾਰ ਇਸਤੇ ਕੈੜੀ ਨਜ਼ਰ ਰੱਖਣ ਲਗ ਪਈ।

1909 ਵਿਚ 'ਹਿੰਦੁਸਤਾਨ ਐਸੋਸੀਏਸ਼ਨ' ਨਾਮ ਦੀ ਇਕ ਜਥੇਬੰਦੀ ਕਾਇਮ ਕੀਤੀ ਗਈ ਜਿਸਦੇ ਪ੍ਰਧਾਨ ਭਾਈ ਭਾਗ ਸਿੰਘ ਭਿੱਖੀਵਿੰਡ, ਸਕੱਤਰ ਜੀ.ਡੀ. ਕੁਮਾਰ (ਜਿਸਦਾ ਪੂਰਾ ਨਾਮ ਗੁਰਾਂ ਦਿੱਤਾ ਕੁਮਾਰ ਸੀ) ਅਤੇ ਖ਼ਜ਼ਾਨਚੀ ਬਾਬੂ ਹਰਨਾਮ ਸਿੰਘ ਦਾ ਮਿੱਤਰ ਭਾਈ ਬਲਵੰਤ ਸਿੰਘ ਕੈਨੇਡੀਅਨ ਸੀ। ਹਰਨਾਮ ਸਿੰਘ ਇਸ ਐਸੋਸੀਏਸ਼ਨ ਦਾ ਬੜਾ ਸਰਗਰਮ ਅਤੇ ਉੱਦਮੀ ਮੈਂਬਰ ਸੀ। ਇਸ ਸਭਾ ਦੇ ਉਦੇਸ਼ਾਂ ਨੂੰ ਪ੍ਰਚਾਰਨ ਲਈ ਉਰਦੂ ਵਿਚ 'ਸਵਦੇਸ਼ ਸੇਵਕ' ਨਾਮ ਦਾ ਅਖ਼ਬਾਰ ਕਢਿਆ ਗਿਆ, ਜਿਸ ਦਾ ਐਡੀਟਰ ਜੀ.ਡੀ.ਕੁਮਾਰ ਸੀ। ਇਹੋ ਜਿਹਾ ਇਕ ਪੰਜਾਬੀ ਅਖ਼ਬਾਰ 'ਪਰਦੇਸੀ ਖ਼ਾਲਸਾ' ਸ੍ਰ. ਅਮਰ ਸਿੰਘ ਝਿੰਗਰ ਨੇ ਜਾਰੀ ਕੀਤਾ। ਵੈਨਕੂਵਰ ਵਿਖੇ ਲੰਡਨ ਦੇ ਇੰਡੀਆ ਹਾਊਸ ਦੀ ਤਰਜ਼ ਦਾ 'ਸਵਦੇਸ਼ ਸੇਵਕ ਹੋਮ' ਕਾਇਮ ਕੀਤਾ ਗਿਆ। ਇਸ ਵਿਚ ਵੀ ਹਰਨਾਮ ਸਿੰਘ ਨੇ ਆਪਣੇ ਜੁਸ਼ੀਲੇ ਲੇਖਾਂ ਰਾਹੀਂ ਬੜਾ ਹਿੱਸਾ ਪਾਇਆ।

ਕੈਨੇਡਾ ਵਿਚ ਪ੍ਰਵੇਸ਼ ਕਰਨ ਲਈ ਭਾਰਤੀਆਂ ਲਈ ਬੜੇ ਸਖ਼ਤ ਕਾਨੂੰਨ ਸਨ ਤੇ ਹੌਲੀ ਹੌਲੀ ਇਨ੍ਹਾਂ ਕਾਨੂੰਨਾਂ ਨੂੰ ਹੋਰ ਸਖ਼ਤ ਕੀਤਾ ਜਾ ਰਿਹਾ ਸੀ। ਕੈਨੇਡਾ ਵਿਚ ਥਾਂ ਥਾਂ ਤੇ ਇਨ੍ਹਾਂ ਕਾਨੂੰਨਾਂ ਦੇ ਵਿਰੋਧ ਵਿਚ ਮੀਟਿੰਗਾਂ ਸਦੀਆਂ ਅਤੇ ਕਾਨੂੰਨੀ ਲੜਾਈ ਲੜਣ ਲਈ ਫੰਡ ਇਕੱਠੇ ਕੀਤੇ ਜਾ ਰਹੇ ਸਨ। ਹਿੰਦੁਸਤਾਨ ਐਸੋਸੀਏਸ਼ਨ ਦੇ ਸੱਦੇ ਤੇ ਅਪ੍ਰੈਲ 1910 ਵਿਚ ਇਕ ਮੀਟਿੰਗ ਬੁਲਾਈ ਗਈ ਜਿਸ ਵਿਚ ਹੁਸੈਨ ਰਹੀਮ ਉਰਫ਼ ਛਗਣ ਖੈਰਾਜ ਵਰਮਾ ਦੀ ਗ੍ਰਿਫ਼ਤਾਰੀ ਬਾਰੇ ਵਿਚਾਰ ਕੀਤਾ ਗਿਆ ਜੋ 1910 ਦੇ ਸ਼ੁਰੂ ਵਿਚ ਕਾਠੀਆਵਾੜ ਤੋਂ ਵੈਨਕੂਵਰ ਪਹੁੰਚਿਆ ਸੀ। ਵੈਨਕੂਵਰ ਪਹੁੰਚਦਿਆਂ ਹੀ ਉਸਨੂੰ ਗ਼ੈਰ-ਕਾਨੂੰਨੀ ਢੰਗ ਨਾਲ ਕੈਨੇਡਾ ਪ੍ਰਵੇਸ਼ ਕਰਨ ਦੇ ਦੋਸ਼ ਵਿਚ ਗ੍ਰਿਫ਼ਤਾਰ ਕਰ ਲਿਆ ਗਿਆ ਸੀ। ਦੋਸ਼ ਇਹ ਸੀ ਕਿ ਉਹ ਕੈਨੇਡਾ ਲਈ ਸਿੱਧੀ ਟਿਕਟ ਲੈਕੇ ਵੈਨਕੂਵਰ ਨਹੀਂ ਸੀ ਪਹੁੰਚਿਆ। ਹਿੰਦੁਸਤਾਨ ਐਸੋਸੀਏਸ਼ਨ ਵਲੋਂ ਸੱਦੀ ਗਈ ਇਸ ਮੀਟਿੰਗ ਵਿਚ ਤਾਰਕ ਨਾਥ ਅਤੇ ਜੀ.ਡੀ. ਕੁਮਾਰ ਤੋਂ ਇਲਾਵਾ ਹਰਨਾਮ ਸਿੰਘ ਨੇ ਵੀ ਕੈਨੇਡੀਅਨ ਸਰਕਾਰ ਦੀ ਬੜੀ ਨਖੇਧੀ ਕੀਤੀ ਸੀ। ਸਰਕਾਰੀ ਕਾਨੂੰਨਾਂ ਨੂੰ ਚੁਣੌਤੀ ਦੇਣ ਦੇ ਦੋਸ਼ ਵਿਚ ਕੁਝ ਸਮੇਂ ਬਾਦ ਹਰਨਾਮ ਸਿੰਘ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਉਸਨੂੰ 48 ਘੰਟੇ ਦੇ ਅੰਦਰ-ਅੰਦਰ ਦੇਸ਼ ਛੱਡ ਜਾਣ ਦਾ ਆਦੇਸ਼ ਜਾਰੀ ਕਰ ਦਿੱਤਾ ਗਿਆ। ਉਸ ਉਪਰ ਸਰਕਾਰ ਵਿਰੁੱਧ ਵਿਦਰੋਹ ਭੜਕਾਣ ਦਾ ਦੋਸ਼ ਸੀ। ਬਾਬੂ ਹਰਨਾਮ ਸਿੰਘ ਨੇ ਇਸ ਆਦੇਸ਼ ਦੀ ਸੂਚਨਾ ਆਪਣੇ ਇਕ ਅਮ੍ਰੀਕਨ ਮਿੱਤਰ ਰੇਮਿਸਬਰਗ ਨੂੰ ਤਾਰ ਰਾਹੀਂ ਭੇਜ ਦਿੱਤੀ। ਤਾਰ ਦੇ ਉੱਤਰ ਵਿਚ ਉਸਦੇ ਅਮ੍ਰੀਕਨ ਦੋਸਤ ਨੇ ਕੈਨੇਡੀਅਨ ਸਰਕਾਰ ਨੂੰ ਲਿਖਿਆ ਕਿ ਉਹ ਉਸਨੂੰ ਦੇਸ਼ ਨਿਕਾਲਾ ਨਾ ਦੇਣ, ਉਹ ਜਲਦੀ ਹੀ ਕੈਨੇਡਾ ਆਕੇ ਉਸਨੂੰ ਆਪਣੀ ਜ਼ਿਮੇਂਵਾਰੀ ਤੇ ਅਮਰੀਕਾ ਲੈ ਜਾਵੇਗਾ। ਤਾਰ ਮਿਲਦਿਆਂ ਹੀ ਰੈਮਿਸਬਰਗ ਆਪਣੀ ਨਿੱਜੀ ਬੋਟ (ਕਿਸ਼ਤੀ) ਲੈਕੇ ਕੈਨੇਡਾ ਪਹੁੰਚ ਗਿਆ ਅਤੇ ਹਰਨਾਮ ਸਿੰਘ ਨੂੰ ਆਪਣੇ ਨਾਲ ਅਮਰੀਕਾ ਲੈ ਆਇਆ।

ਅਮਰੀਕਾ ਪਹੁੰਚ ਕੇ ਇਕ ਵਾਰ ਫਿਰ ਹਰਨਾਮ ਸਿੰਘ ਨੇ ਉਚੇਰੀ ਸਿੱਖਿਆ ਲਈ ਕੈਲੀਫ਼ੋਰਨੀਆ ਦੀ ਬਰਕਲੇ ਯੂਨੀਵਰਸਿਟੀ ਵਿਚ ਦਾਖਲਾ ਲੈ ਲਿਆ। ਇੱਥੇ ਉਹ ਉਨ੍ਹਾਂ ਨੌਜਵਾਨਾਂ ਦੇ ਸੰਪਰਕ ਵਿਚ ਆਇਆ ਜੋ 'ਗਦਰ ਲਹਿਰ' ਨੂੰ ਸ਼ੁਰੂ ਕਰਨ ਦੀ ਯੋਜਨਾ ਬਣਾ ਰਹੇ ਸਨ। ਅੰਤਰਰਾਸ਼ਟਰੀ ਹਾਲਾਤ ਬੜੀ ਤੇਜ਼ੀ ਨਾਲ ਬਦਲ ਰਹੇ ਸਨ ਤੇ ਵਿਸ਼ਵ ਜੰਗ ਸ਼ੁਰੂ ਹੋ ਜਾਣ ਦੇ ਬੱਦਲ ਗਹਿਰੇ ਹੋਣੇ ਸ਼ੁਰੂ ਹੋ ਗਏ ਸਨ। ਭਾਰਤੀ ਨੌਜਵਾਨ ਚਾਹੁੰਦੇ ਸਨ ਕਿ ਜਦੋਂ ਅੰਗਰੇਜ਼ ਜਰਮਨੀ ਵਿਰੁੱਧ ਉਲਝੇ ਹੋਣ ਤਾਂ ਉਹ ਇਸ ਸਥਿਤੀ ਦਾ ਲਾਭ ਉਠਾ ਕੇ ਅੰਗਰੇਜ਼ਾਂ ਵਿਰੁੱਧ ਗ਼ਦਰ ਕਰ ਦੇਣ। ਇਹੋ ਜਹੇ ਹਾਲਾਤ ਵਿਚ ਅੰਗਰੇਜ਼ ਦੋ ਦੋ ਫਰੰਟ ਉਤੇ ਨਹੀਂ ਲੜ ਸਕਣਗੇ ਤੇ ਉਹ ਭਾਰਤ ਛੱਡ ਜਾਣ ਤੇ ਮਜ਼ਬੂਰ ਹੋ ਜਾਣਗੇ।

ਨਵੰਬਰ 1913 ਵਿਚ ਜਦੋਂ ਉਰਦੂ ਅਤੇ ਪੰਜਾਬੀ ਵਿਚ 'ਗ਼ਦਰ' ਪਰਚਾ ਜਾਰੀ ਕੀਤਾ ਗਿਆ ਅਤੇ ਸੋਹਨ ਸਿੰਘ ਭਕਨਾ, ਲਾਲਾ ਹਰਦਿਆਲ ਅਤੇ ਹੋਰ ਕ੍ਰਾਂਤੀਕਾਰੀ ਨੌਜਵਾਨਾਂ ਦੁਆਰਾ 'ਗ਼ਦਰ ਲਹਿਰ' ਸ਼ੁਰੂ ਕੀਤੀ ਗਈ ਤਾਂ ਹਰਨਾਮ ਸਿੰਘ ਤਨ, ਮਨ ਤੇ ਧਨ ਨਾਲ ਗ਼ਦਰ ਪਰਚੇ ਅਤੇ ਗ਼ਦਰ ਲਹਿਰ ਨਾਲ ਜੁੜ ਗਿਆ। ਪਹਿਲਾਂ ਉਹ ਆਪਣਾ ਪਰਚੇ 'ਦੀ ਹਿੰਦੁਸਤਾਨ' ਅਤੇ 'ਸਵਦੇਸ਼ ਸੇਵਕ' ਲਈ ਲੇਖ ਲਿਖਿਆ ਕਰਦਾ ਸੀ ਹੁਣ ਉਸਨੇ ਗ਼ਦਰ ਲਈ ਅੰਗਰੇਜ਼ੀ ਸਾਮਰਾਜ ਵਿਰੁੱਧ ਅਤੇ ਦੇਸ਼ ਦੀ ਆਜ਼ਾਦੀ ਲਈ ਲੇਖ ਲਿਖਣੇ ਸ਼ੁਰੂ ਕਰ ਦਿੱਤੇ। ਉਸਦੇ ਲੇਖ ਬੜੇ ਧੜੱਲੇਦਾਰ ਅਤੇ ਬਾਗ਼ੀਆਨਾਂ ਅੰਦਾਜ਼ ਵਿਚ ਹੁੰਦੇ ਸਨ।

ਜਦੋਂ ਕੈਨੇਡੀਅਨ ਸਰਕਾਰ ਵਲੋਂ ਲਾਈਆਂ ਸਾਰੀਆਂ ਸ਼ਰਤਾਂ ਪੂਰੀਆਂ ਕਰਨ ਮਗਰੋਂ ਬਾਬਾ ਗੁਰਦਿੱਤ ਸਿੰਘ ਦੁਆਰਾ ਕਰਾਏ ਤੇ ਲਿਆ ਜਹਾਜ਼ ਕੋਮਾਗਾਟਾਮਾਰੂ 23 ਮਈ 1914 ਨੂੰ 376 ਭਾਰਤੀ ਮੁਸਾਫ਼ਰਾਂ ਨੂੰ ਲੈਕੇ ਵੈਨਕੂਵਰ ਪਹੁੰਚਿਆ ਤਾਂ ਕੈਨੇਡੀਅਨ ਅਧਿਕਾਰੀਆਂ ਨੇ ਉਨ੍ਹਾਂ ਨੂੰ ਬੰਦਰਗਾਹ ਤੇ ਉਤਰਨ ਅਤੇ ਸ਼ਹਿਰ ਵਿਚ ਪ੍ਰਵੇਸ਼ ਕਰਨ ਦੀ ਇਜਾਜ਼ਤ ਨਾ ਦਿੱਤੀ। ਮੁਸਾਫ਼ਰਾਂ ਨੂੰ ਨਿਆਂ ਦੁਆਉਣ ਅਤੇ ਉਨ੍ਹਾਂ ਦੀਆਂ ਪ੍ਰੇਸ਼ਾਨੀਆਂ ਨੂੰ ਦੂਰ ਕਰਨ ਲਈ ਸ਼ੋਰ ਕਮੇਟੀ ਦਾ ਗਠਨ ਕੀਤਾ ਗਿਆ। ਨਿਆਂ ਵਿਭਾਗ ਦੇ ਦਰਵਾਜ਼ੇ ਖਟਖਟਾਏ ਗਏ ਪਰ ਕੈਨੇਡਾ ਵਾਲੇ ਕੁਝ ਵੀ ਸੁਣਨ ਲਈ ਤਿਆਰ ਨਹੀਂ ਸਨ। ਭਾਈ ਹਰਨਾਮ ਸਿੰਘ ਤੇ ਕੁਝ ਹੋਰ ਕ੍ਰਾਂਤੀਕਾਰੀਆਂ ਨੇ ਮੁਸਾਫ਼ਰਾਂ ਨਾਲ ਗੁਪਤ ਤੌਰ ਤੇ ਸੰਪਰਕ ਪੈਦਾ ਕਰਨ ਅਤੇ ਸਹਾਇਤਾ ਕਰਨ ਦੀ ਕੋਸ਼ਿਸ਼ ਕੀਤੀ। ਕੋਮਾਗਾਟਾ ਮਾਰੂ ਦੀ ਘਟਨਾ ਨੇ ਇਕ ਵਾਰ ਫਿਰ ਹਿੰਦੀਆਂ ਦੀ ਕੌਮੀ ਅਣਖ ਨੂੰ ਵੰਗਾਰਿਆ। ਉਨ੍ਹਾਂ ਨੇ ਕੈਨੇਡੀਅਨ ਹਕੂਮਤ ਅਤੇ ਉਸ ਦੇ ਹਮਾਇਤੀਆਂ ਨਾਲ ਸਿੱਧੀ ਟਕਰ ਲੈਣ ਦਾ ਫ਼ੈਸਲਾ ਕਰ ਲਿਆ। ਇਸ ਕੰਮ ਲਈ ਅਮਰੀਕਾ ਤੋਂ ਹਥਿਆਰ ਲਿਆਉਂਦੇ ਹੋਏ ਬਾਬੂ ਹਰਨਾਮ ਸਿੰਘ ਤੇ ਉਸ ਦੇ ਤਿੰਨ ਹੋਰ ਸਾਥੀ ਭਾਈ ਭਾਗ ਸਿੰਘ, ਭਾਈ ਬਲਵੰਤ ਸਿੰਘ ਅਤੇ ਭਾਈ ਮੇਵਾ ਸਿੰਘ ਕੈਨੇਡਾ ਦੀ ਹੱਦ ਅੰਦਰ ਦਾਖ਼ਲ ਹੁੰਦੇ ਹੋਏ ਗ੍ਰਿਫ਼ਤਾਰ ਕਰ ਲਏ ਗਏ। ਕੈਨੇਡਾ ਦੀ ਪੁਲਿਸ ਕੋਲ ਹਰਨਾਮ ਸਿੰਘ ਵਿਰੁੱਧ ਹੋਰ ਵੀ ਕਈ ਕੇਸ ਦਰਜ ਸਨ ਜਿਸ ਕਰਕੇ ਉਸ ਨੂੰ ਦੇਸ਼ ਛੱਡ ਜਾਣ ਦਾ ਹੁਕਮ ਦੇ ਦਿੱਤਾ ਗਿਆ। ਇਕ ਵਾਰ ਫਿਰ ਹਰਨਾਮ ਸਿੰਘ ਦੇ ਕੁਝ ਅਮਰੀਕਨ ਸਾਥੀਆਂ ਨੇ 2500 ਡਾਲਰ ਦੀ ਜ਼ਮਾਨਤ ਦੇ ਕੇ ਉਸਨੂੰ ਛੁਡਵਾ ਲਿਆ ਪਰ ਹਰਨਾਮ ਸਿੰਘ ਉੱਤੇ ਸਰਕਾਰ ਵਿਰੁੱਧ ਕਾਰਵਾਈਆਂ ਕਰਨ, ਬਗ਼ਾਵਤ ਭੜਕਾਉਣ ਅਤੇ ਗ਼ੈਰ ਕਾਨੂੰਨੀ ਢੰਗ ਨਾਲ ਦੇਸ਼ ਵਿਚ ਹਥਿਆਰ ਲਿਆਉਣ ਦੇ ਦੋਸ਼ ਵਿਚ ਕੇਸ ਚਲਾਇਆ ਗਿਆ। ਜਦੋਂ ਹਰਨਾਮ ਸਿੰਘ ਦੇ ਅਮਰੀਕਨ ਮਿੱਤਰਾਂ ਨੂੰ ਪਤਾ ਚਲਿਆ ਕਿ ਉਹ ਕੇਸ ਹਾਰ ਜਾਣਗੇ ਤਾਂ ਉਨ੍ਹਾਂ ਜ਼ਮਾਨਤ ਦੀ ਰਕਮ ਵਾਪਸ ਲੈਕੇ ਹਰਨਾਮ ਸਿੰਘ ਨੂੰ

(ਬਾਕੀ ਪੰਨਾ 9 ਤੇ)

# Motherly Affection

❖ Bibi Dr. Inderjit Kaur



Just recollecting mother's affection, one goes into a sense of ecstasy and heavenly bliss and feels loving hands of a mother around oneself. Mother's lap gives you the taste of heavens and you feel as if God has given you all the virtues of the world. For the continuance of this world, God kept mother's affection as the most important ingredient. Motherly affection is present not only in human beings but also in birds and animals. Before giving birth, a bird makes her own nest by carefully selecting twigs and twines to make a masterpiece, which even human beings can't. The animals also find a safe place; the dogs would dig up the earth or find a cool place in summer. Motherly love and affection fill humans, birds and animals with great energy. Feeble and delicate mothers under extreme hardship would collect food for their children. Small animals would bravely face bigger predators at great risk to their own lives to save their offspring.

Motherly love has two different faces. In one, it disgraces itself, when she steals the right of someone else just to promote her own child. At times, to beget her own child, she leaves aside all ethics and moral values and does not hesitate to sacrifice someone else's child:

ਮਾਇਆ ਮਮਤਾ ਮੋਹਣੀ ਜਿਨਿ ਵਿਣੁ ਦੰਤਾ ਜਗੁ ਖਾਇਆ॥ (੬੪੩)

*(The love of Maya is enticing; without teeth it has eaten up the world.)*

Same motherly affection, when used for His creation, becomes God's attribute. It can be showered on the whole mankind and can help poor, destitutes and helpless people. Bhagat Puran Singh's most compassionate and generous heart was filled with the motherly affection to the brim.

When *Bhagat Ji* was serving at *Gurdwara Dehra Sahib* in Lahore, some people brought a crippled boy to the Gurdwara. They explained that the mother of the child was dead and the father, who was working for them, had left his house and disappeared. Their women-folk had looked after the child for about a month and a half and thereafter had refused to look after him. Even the orphanage refused to take him. They had brought the child to the Gurdwara considering it a holy place, where anyone could seek shelter.

The manager of the Gurdwara replied that they had no arrangement to keep a crippled child in the Gurdwara. People, who had brought the child, were at their tether's end, so they left the child on the stairs of the Gurdwara and disappeared. Perhaps they thought they had left the child in God's home and if none in Gurdwara attended to him, the management of the Gurdwara only would be answerable to God.

The child was removed from the stairs and put outside on the pebbles. Seeing this, many visitors started feeding him, resulting in his getting loose motions. As normally is the case, in helping a destitute, the people give them a lot of eatables, but at times fail to provide them the basic facilities, which they actually need. The child, being a cripple, could not clean himself and was uncomfortable on the hard pebbles. He tried to move and in the bargain, got himself smeared badly. Seeing this, *Bhagat Ji's* heart went out to him. He lifted the child, cleaned him and took him to the manager of the Gurdwara, asking him as to what to do with the child. He was told to look after the child, as he had picked him up. A prayer was also made to grant *Bhagat Ji* the love and strength to look after the crippled child.

God had blessed Bhagat Puran Singh with plenty of love, affection and compassion not only for the abandoned child but also for the whole mankind. He became a unique personality with unlimited faith in God and in his own mission. God is there to bless us all but only if we reach out to Him.

The cripple was named Piara, as *Bhagat Ji* had started adoring the child. This four-year old mentally challenged and crippled child required love and care, as generally is the need of an infant like him. *Bhagat Ji* would provide all the love and care as he had inherited this in abundance from his mother. He writes, "What made Piara happy was playing with sand and letting it slip through his hands. Seeing this happiness, my heart was also satiated."

Piara's lower limbs were very weak, especially his feet. So for passing motion, he had to sit for a long time and sometimes he had to be given enema. During winters, there was always a fear of catching cold. *Bhagat Ji* used to keep his bed warm and then put Piara in the warm bed. He used to lie by his side to keep him warm as Piara's own body could not produce the required warmth. I don't think that even a real mother could have provided so much of love and affection to the crippled child. Bhagat Puran Singh narrated that on one occasion, they

